ਅਸਲੀ ਤੇ ਪੂਰਾ ਪ੍ਰਸੰਗ

# ਸ਼ਾਹ ਬਹਿਰਾਮ

–ਤੇ–

# ਹੁਸਨਬਨੋਂ

ਕ੍ਰਿਤ ਕਵੀ– ਮੀਆਂ ਅਮਾਮ ਬਖ਼ਸ਼



ਪ੍ਰਕਾਸ਼ਕ–ਅੰਮ੍ਰਿਤ ਪੁਸਤਕ ਭੰਡਾਰ

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। ਮੁਲ 5-00 ਰੁਪੈ

ਅਸਲੀ ਤੇ ਪੂਰਾ ਕਿਸਾ

# ਸ਼ਾਹ ਬਹਿਰਾਮ ਤੇ ਹੁਸਨ ਬਾਨੋ

ਕ੍ਰਿਤ ਅਮਾਮ ਬਖਸ਼

ਪ੍ਰਕਾਸ਼ਕ—ਅੰਮ੍ਰਿਤ ਪੁਸਤਕ ਭੰਡਾਰ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਯਾ ਰੱਬ ਤੇਰੀਆਂ ਸਿਫਤਾਂ ਤੋੜੀ ਕੋਈ ਨਾ ਪਹੁੰਚ ਸਕੇ। ਆਦਮ ਜਿੰਨ ਮਾਲ ਇਕ ਹਰਸੈ ਸਿਫਤਾਂ ਕਰਕਰ ਥਕੇ। ਲਿਖ ਲਿਖ ਸਿਫਤਾਂ ਤੇਰੀ ਜਾ ਜਾਤੀ ਬਹਾਰ ਹੱਦ ਸ਼ੁਮਾਰੋਂ। ਕਲਮ ਵਿਚਾਰੀ ਹਿੰਮਤ ਹਾਰ ਪਾਟ ਗਈ ਵਿਚ ਕਾਰੋਂ। ਸਿਫਤ ਤੇਰੀ ਨੂੰ ਆਲਮ ਮਾਰਾ ਜਾਂ ਰਲ ਲਿਖਨ ਲਗਾਹੇਰਤ ਨਾਲ ਰਹਿਆਂਦਰਮਾਦਾ ਕਾਗਜ ਸਾਰਾ ਬੱਗਾ। ਨਰਨਾਰੀ ਤੇ ਪਹੁੰਚਨ ਸਕੇ ਕਰਕਰ ਰਹੇ ਚਲਾਕੀ। ਸਿਫਤ ਤੇਰੀ ਨੂੰ ਕਿਦਾਂ ਪਹੁੰਚੇਆ ਜਜ ਬੰਦਾ ਖਾਕੀ ਹਰਸ਼ੈ ਦਾ ਤੂੰ ਖਾਲਕ ਰਾਜਕ ਹਰਸ਼ ਦਾ ਤੂੰ ਵਾਲੀ। ਪੀਰ ਪੈਗੰਬਰ ਦਰ ਤੇਰੇ ਰਹਿਣ ਹਮੇਸ਼ ਸਵਾਲੀ। ਮੈਂ ਭੀ ਫਜਲ ਕਰਮ ਤੇਰੇ ਥੀਂ ਮੰਗਾਂ ਏਹ ਦਵਾਈਂ। ਦੁਨੀਆਂ ਉਤੇ ਵਕਤ ਨਿਜਾ ਦੇ ਨਾਲ ਈਮਾਨ ਚਲਾਈਂ। ਦੂਜੀ ਖਾਹਸ਼ ਮੇਰੀ ਯਾ ਰੱਬ ਜਿਚਰ ਤੋੜੀਂ ਜੀਵਾਂ ਵਿਚ ਜਨਾਬ ਤੇਰੀਏ ਯਾ ਰੱਬ ਸਿਰ ਸਜਦੇ ਵਿਚ ਥੀਵਾਂ।

### ਸ਼ੁਰੂ ਕਿੱਸਾ ਸਾਹ ਬਹਿਰਾਮ ਤੇ ਹੁਸਨ ਬਾਨੋ ਦਾ

ਇਸ ਪਿਛ ਮੇਰੇ ਦਿਲ ਆਯਾ ਏਹ ਹੈ ਦੁਨੀਆਂ ਫਾਨੀ ਕੀ ਕੁਝ ਕਰੀਏ ਮਰਨੇ ਪਿਛੇ ਸਾਥੋਂ ਰਹੇ ਨਸ਼ਾਨੀ ਯਾਦ ਆਯਾ ਇਕ ਕਿਸਾ ਮੈਨੂੰ ਕਰਕੇ ਫਿਕਰ ਤਮੀਜਾਂ। ਇਮਾਮ ਬਖਸ਼ ਹੁਣ ਏਹੋ ਦਸੀਂ ਮਜਲਸ ਵਿਚ ਅਜੀਜਾ। ਫਾਰਸ ਨਾਮ ਸ਼ਹਿਰ ਵਾਹ ਆਹਾ ਖੂਬ ਇਮਾਰਤ ਆਲੀ। ਨਾਮ ਬਹਿਰਾਮ ਸ਼ਹਿਨਸਾਹਆਹ ਓਸ ਸ਼ਹਿਰ ਜਾ ਵਾਲੀ ਸੋਹਣੀ ਸੂਰਤ ਓਹ ਸ਼ਹਿਜਾਦਾ ਆਹਾ ਯੂਸਫਸਾਨੀ। ਵਾਂਗ ਜੁਲੈ ਖਾਂਖਲਕਤ ਉਸਨੂੰ ਹੋਵੇ ਵੇਖ ਦੀਵਾਨੀ। ਹੂਰਾਂ ਸਣੇ ਫ਼ਰਿਸਤੇ ਉਸਨੂੰ ਦੇਖ ਹੋਵਣਦਰਮਾਂਦੇ। ਆਦਮਜਿੰਨ ਪਰਿੰਦੇ ਉਸ ਤੇ ਆਸ਼ਕ ਹੋ ਜਾਂਦੇ ਸਖੀ ਦਲੇਰ ਅੰਦਰਨਾਂ ਕੋਈ ਉਸ ਸੂਰਤ ਹੁਸਨ ਜਵਾਨੀ। ਓਸ ਜਮਾਨੇ ਦੁਨੀਆਂ ਅੰਦਰਨਾ ਕੋਈ ਉਸਦਾ ਸਾਨੀ। ਦੁਨੀਆਂ ਦੇ ਵਿਚ ਓਸ ਜਮਾਨੇ ਦੇਵ ਵਡਾ ਇਕ ਸ਼ਾਹੀ। ਸਾਰੇ ਮੁਲਕ ਦੇਵਾਂ

ਦੇ ਅੰਦਰ ਕਰਦਾਸੀ ਬਾਦਸ਼ਾਹੀ। ਦੇਵ ਸਫੈਦਆਹਾ ਨਾਮ ਉਸਦਾਦੇਵਾਂਦੇ ਵਿਚ ਕਹਿੰਦੇਤਾਬਿਆ ਉਸਦੀ ਕਈ ਹਜਾਰਾ ਦੇਵ ਹਮੇਸ਼ਾਂ ਰਹਿੰਦੇ । ਇਕ ਦਿਨ ਦੇਵ ਸ਼ਹਿਰ ਦੀ ਨੀਯਤਸੈਰ ਕਰਨ ਨੂੰ ਚੜਿਆ। ਆਮੀਆਂ ਦਾ ਮੁਲਕ ਦੇਖਣ ਨੂੰ ਸ਼ਹਿਰ ਫਾਰਸ ਵਿਚ ਵੜਿਆ। ਜਾਂ ਆਸ਼ਹਿਰ ਫਾਰਸਦੇ ਅੰਦਰ ਕੀਤਾ ਓਸ ਉਤਾਰਾ। ਨਜਰ ਪਿਆ ਬਹਿਰਾਮਸ਼ਾਹਜ਼ਾਦਾਦਾਲਗੇਸੁ ਬਹੁਤ ਪਿਆਰਾ। ਦੇਖਦਿਆਂ ਹੀ ਆਸ਼ਕ ਹੋਕੇ ਤੁਰਤ ਜਿਮੀਂ ਤੇ ਢਠਾ। ਹੋਰ ਅਜੇਹਾ ਸੋਹਣਾ ਉਸਨੇ ਨਾ ਕੋਈ ਸੁਣਿਆ ਡਿਠਾ। ਸ਼ਾਹਜਾਦਾ ਉਹ ਦੇਵ ਮੁਸਾਫਰ ਫਸ ਗਿਆ ਵਿਚ ਫਾਹੀ ਭੁਲਾ ਵਤਨ ਪਯਾਰਾ ਉਸ ਨੂੰ ਭੁਲਗਈ ਬਾਦਸ਼ਾਹੀ। ਸਖਤ ਜੰਜੀਰ ਮੁਹੱਬਤ ਵਿਚ ਹੋਯਾ ਕੈਦ ਅਜੇਹਾ। ਫੇਰ ਵਤਨ ਵਲ ਜਾਵਣ ਜੋਗਾ ਹਰਗਿਜਮੂਲਨਰਹਿਆਸ਼ਾਹਬਹਿਰਾਮਕਹਿ ਜਿਸ ਜਗਾ ਜਾਂ ਉਹ ਤੁਰੇ ਖਲੋਵੇ। ਦੇਵ ਸਫੈਦ ਉਤੇ ਵਲ ਉਸਦੇ ਅਗੇ ਪਿਛੇ ਹੋਵੇ ਮੋਹਣੀ ਸ਼ਕਲ ਜਨਾਵਰ ਬਣਕੇ ਰਹਿੰਦਾ ਸਜੇ ਖਬੇ ਘੜੀ ਘੜੀ ਮੁੜ ਸ਼ਹਿਜਾਦੇਵਲ ਦੇਖੇ ਮੂਲ ਗਰਜੇ। ਜਿਉਂ ਜਿਉਂ ਖਦੇ ਤਿਉਂ ਤਿਉਂ ਉਹਨੂੰ ਬਹੁਤ ਪਿਆਰਾ ਲਗੇ। ਆਖੇ ਰਹੇ ਜਿਵੇਂ ਇਹ ਸੋਹਣਾ ਮਰੀਆਂ ਚਸ਼ਮਾਂ ਅਗ। ਦਿਲਦੇ ਨਾਲ ਹਮੇਸ਼ਾਂ ਕਰਦਾ ਏਹ ਦਲੀਲਾਂ ਗਲਾਂ। ਦਾਓ ਲਗੇ ਤੇ ਏਸ ਸ਼ਹਿਜਾਦੇ ਨੂੰ ਚੁਕਵਤਨ ਲੈ ਚਲਾਂ । ਘਰ ਲੈ ਜਾਕੇ ਤਖਤ ਬਹਾ ਕੇ ਅਖੀਂ ਅਗੇ ਰਖਾਂ। ਜੇ ਮੁਰਾਦ ਏਹ ਪੂਰੀ ਹੋਵੇ ਸ਼ੁਕਰ ਬਜਾਵਾ ਲਖਾ। ਕਿਤਨੀ ਮੁਦਤ ਰਾਤ ਦਿਨੇ ਓਹ ਕਰਦਾ ਰਹਿਰਾ ਹੀਲਾ। ਫੰਦ ਲਗੇ ਤਾਂ ਮੈਂ ਲੈ ਜਾ ਵਾਂ ਏਹ ਜਵਾਨ ਰੰਗੀਲਾ। ਬਾਰਾ ਵਰੇ ਜਾ ਹੋਏ ਉਸਨੂੰ ਦੇਵ ਹੀਲਾ ਕਰ ੂਰਹੀਆ ਸ਼ਾਹਬਹਿਰਾਮਨਾਆਇਆ ਕਾਬੂ ਕਰ ਹੀਲ ਮਰ ਰਹਿਆ। ਓੜਕ ਫੇਰ ਸਹਿਜਾਦੇ ਦੇ ਸਿਰ ਵਰਤੀ ਕਲਮਰਬਾਨੀ ਚੁਕ ਲਿਆ। ਰਬ ਡਾਢੇ ਉਸ ਦਾ ਵਤਨੋ ਦਾਣਾ ਪਾਣੀ। ਇਕ ਦਿਨ ਕੂਚ ਸਹਿਜਾਦਾ ਕਰਕੇ ਆਇਆ ਤਰਫ ਉਜਾੜਾ ਸੈਲ ਸ਼ਿਕਾਰ ਕਰਨ ਨੂੰ ਚੜ੍ਹਿਆ ਜੰਗਲ ਜੂਹ ਪਹਾੜਾਂ ਲਸ਼ਕਰ ਉਸ ਦਾ ਜੰਗਲ ਦੇ ਵਿਚ ਫਿਰਦਾ ਕਈ ਹਜਾਰਾਂ। ਪਰ ਜਿਤ ਵਲ ਚਲਿਆ ਸੀ ਸ਼ਹਿਜ਼ਾਦਾ ਆਪ ਸਣੇ ਅਸਵਾਰਾ । ਦੇਵ ਸਫੈਦ ਅਗੋਂ ਮਿਲਿਆ ਬਣਕੇ ਸੁੰਦਰ ਘੋੜਾ।

ਕਰ ਕਰ ਦਸੇ ਸੋਹਣੀਆਂ ਚਾਲਾਂ ਆਵੇ ਖਾ ਖਾ ਮੋੜਾ। ਸ਼ਾਹ ਬਹਿਰਾਮ ਡਿਠਾ ਉਹ ਘੋੜਾ ਕਰਕੇ ਖੂਬ ਨਜਾਰਾ। ਬਹੁਤ ਅਜਾਇਬ ਸ਼ਕਲ ਘੋੜੇ ਦੀ ਲਗੋ ਸੂ ਬਹੁਤ ਪਿਆਰਾ। ਕਹਿੰਦਾ ਯਾਰੋ ਦਸੋ ਇਹ ਕੀ ਰਬ ਸਬਬ ਬਣਾਇਆ। ਐਸਾ ਮੋਹਣ ਸੁੰਦਰ ਘੋੜਾ ਕਦਮਾ ਨਜਰੀ ਆਯਾ। ਰਲਕੇ ਅਰਜ ਅਮੀਰਾ ਕੀਤੀ ਆਲਮ ਇਹ ਅਸਾਨੂੰ। ਅਗਲਿਆਂ ਬਾਦਸ਼ਾਹਾਂ ਦਾ ਘੋੜਾ ਭੇਜਿਆ ਰਬ ਤੁਸਾਨੂੰ। ਹੁਣ ਦੁਨੀਆਂ ਤੇ ਬਾਦਸ਼ਾਹੀ ਦੀ ਆਈ ਤੇਰੀ ਵਾਰੀ ਤਾਂ ਇਹ ਘੋੜਾ ਮਿਲਿਆ ਤੈਨੂੰ ਕਰ ਇਸ ਤੇ ਅਸਵਾਰੀ। ਦੁਨੀਆਂ ਦੇ ਵਿਚ ਤੈਨੂੰ ਰਬ ਨੇ ਚੰਗਾ ਅਜ ਬਣਾਇਆ। ਤਾਂ ਇਹ ਘੋੜਾ ਤੇਰੀ ਖਾਤਰ ਧੁਰੋਂ ਹਜ਼ੂਰੋਂ ਆਇਆ। ਸ਼ਾਹ ਬਹਿਰਾਮ ਕਹਿਆ ਲਸ਼ਕਰ ਨੂੰ ਸਭ ਰਲ ਘੇਰਾ ਪਾਓ। ਜਾਣਨਾ ਦਿਓ ਏਸ ਘੋੜੇ ਨੂੰ ਪਕੜ ਹਜੂਰ ਲਿਆਓ। ਜਾ ਏਹ ਹੁਕਮ ਕੀਤਾ ਸ਼ਹਿਜ਼ਾਦੇ ਲਸ਼ਕਰ ਉਸ ਵਲ ਧਾਣਾ। ਓਵੇਂ ਪਕੜ ਲਿਆ। ਉਹ ਘੋੜਾ ਦੇਖੋ ਰਬ ਦਾ ਵਾਣਾ। ਦੇਖ ਸ਼ਾਹਜ਼ਾਦੇ ਰਾਜੀ ਹੋ ਕੇ ਹਥੀਂ ਉਸ ਨੂੰ ਫੜਿਆ। ਓਸੇ ਵੇਲੇ ਮਾਰ ਪਲਾਕੀ ਉਤੇ ਉਸ ਦੇ ਚੜ੍ਹਿਆ। ਘੋੜਾ ਨਾਲ ਖੁਸ਼ੀ ਦੇ ਹਿਣਕੇ ਬਦਲ ਵਾਂਗੂ ਗੱਜੇ। ਨਚੇ ਟਪੇ ਕਰ ਚਲਾਕੀ ਬਹੁਤ ਅਜਾਇਬ ਭਜੇ। ਜਿਚਰ ਤੇੜੀ ਸੀ ਲਸ਼ਕਰ ਨੇੜੇ ਉਚਰੇ ਤੇੜੀ ਉਹ ਘੋੜਾ। ਲਸ਼ਕਰ ਵਿਚੋਂ ਨਿਕਲ ਅਗੇਰੇ ਦੌੜੇ ਥੋੜਾ। ਪਰ ਜਾਂ ਬਸਕਰ ਥੀਂ ਗਿਆ ਦੁਰਾਡਾ ਤਾਂ ਉਸ ਫੁਰਸਤ ਪਾਈ ਇਸ ਸਵਾਰੀ ਮਾਰ ਉਡਾਰੀ ਚੜ੍ਹਿਆ ਵਿਚ ਹਵਾਈ।

ਅੱਖੀ ਵੇਖਦਿਆਂ ਉਹ ਘੋੜਾ ਪਲ ਵਿਚ ਗਾਇਬ ਹੋਇਆ। ਵੇਖ ਤਅੱਜਬ ਲਸ਼ਕਰ ਸਾਰਾਹ ਹੈਰਾਨ ਖਲੋਇਆ। ਆਖਣ ਯਾਰੋ ਇਹਕ ਆਫਤ ਬਣ ਕੇ ਆਯਾ ਘੋੜਾ। ਉਡ ਗਿਆ ਉਹ ਲੈ ਸ਼ਹਿਜ਼ਾਦਾ ਸਾਥੀਂ ਘਤ ਵਿਛੋੜਾ। ਏਹ ਗਲ ਸੁਣ ਕੇ ਜਾਇ ਪਿਆ ਸੀ ਮਹਿਲੀਂ ਸ਼ੋਰ ਕਰਾਰਾ। ਰੋਵਨ ਲਗਾ ਸ਼ਹਿਰ ਤਮਾਮੀ ਰੋਵੇ ਆਲਮ ਸਾਰਾ। ਰੋਵਨ ਲਸ਼ਕਰ ਤੇ ਕੁਲ ਫੌਜਾਂ ਹੈ ਸਾਡਾ ਸਾਈਂ। ਸੁੰਞੀ ਛਡ ਗਿਆ ਬਾਦਸ਼ਹੀ ਖਾਲੀ ਰਹੀਆਂ ਜਾਈਂ। ਕਿਥੇ ਛਡ ਗਿਆ ਰਬ ਸਾਈਆ ਉਹ ਮੁਲਕਦਾ ਵਾਲੀ। ਛਡ ਗਿਆ ਹੈ ਮੈਹਲ ਮੁਨਾਰੇ ਤਖਤ ਰਹਿਆ ਹੈ ਖਾਲੀ। ਛਿਪ

ਗਿਆ ਉਹ ਸੂਰਜ ਕਿਥੇ ਫਿਰੀ ਜਹਾਨ ਸਿਆਹੀ। ਡਿਗ ਪਿਆ ਥੰਮ੍ਹ ਜਿਮੀਂ ਦਾ ਉਲਟ ਗਈ ਬਾਦਸਾਹੀ। ਨਿਕੇ ਵਡੇ ਲੋਕ ਸ਼ਹਿਰਦੇ ਔਰਤ ਮਰਦ ਤਮਾਮੀ। ਰੋਵਨ ਕਰਕੇ ਯਾਦ ਪਿਆਰਾ ਹੁਸਨ ਮੁਲਕ ਦਾ ਨਾਮੀ ਕਿਤਵਲ ਗੁੰਮ ਗਿਆ ਹੈ ਸਾਥੀ ਰੌਸ਼ਨ ਚੰਦ ਨੂਰਾਨੀ। ਸੋਗ ਪਿਆ ਵਿਚ ਸ਼ਹਿਰ ਫਰਾਸ ਦੇ ਪਿਆ ਅੰਧੇਰ ਜਹਾਨੀ ਸ਼ਾਹ ਬਹਿਰਾਮ ਦੇ ਹਰਮ ਪਮਾਮੀ ਰੋਂ ਦੇਕਰ ਕਰਜਾਰੀ। ਕੇਹੀ ਵਰਤ ਗਈ ਸਿਰ ਸਾਡੇ ਏਹ ਕੋਈ ਕਹਿਰ ਕਹਾਰੀ। ਗਿਆ ਕਿਥੇ ਉਹ ਸੁੰਦਰ ਲਾੜਾ ਸਿਰ ਸਾਡੇ ਦਾ ਸਾਈਂ ਕਿਥੇ ਗਿਆ ਉਹ ਵਾਲੀ ਸਾਡਾ ਕਰ ਗਿਆ ਖਾਲੀ ਜਾਈਂ। ਗਿਆ ਕਿਥੇ ਉਹ ਬਾਗਾਂ ਉਹ ਵਾਲਾ ਵਾਲੀ ਏਸ ਵਤਨ ਦਾ ਕਿਥੇ ਪ੍ਰਦੇਸ ਮੁਸਾਫਰ ਖਾਵੰਦ ਏਸ ਵਤਨ ਦਾ। ਇਮਾਮ ਬਖਸ਼ ਏਹ ਬਾਤ ਹਿਜਰ ਦੀ ਇਤਨੀ ਛਡ ਇਥਾਈਂ। ਅਗੇ ਕਿਸਾ ਸਾਹ ਬਹਿਰਾਮ ਦਾ ਸਾਰਾ ਆਖ ਸੁਨਾਈਂ।

### ਸ਼ਾਹ ਬਹਿਰਾਮ ਦਾ ਹਾਲ

ਜਾਂ ਉਹ ਘੋੜਾ ਸ਼ਾਹਜਾਦੇ ਨੂੰ ਚਾਲੈ ਗਿਆ ਉਡਾਕੇ। ਬੈਠ ਰਹਿਆ ਸ਼ਾਹਜਾਦਾ ਉਸਦੀ ਗਰਦਨ ਨੂੰ ਹਥ ਪਾ ਕੇ। ਕਈ ਹਜਾਰ ਕੋਹਾਂਦਾ ਪੈਂਡਾ ਪਲ ਵਿਚ ਘੋੜਾ ਜਾਂਦਾ। ਪੰਜਵਾਂ ਤਬਕ ਜਿਮੀਂ ਦਾ ਕਹਿਦੇ ਹੈਗਾ ਮੁਲਕ ਦੇਵਾ ਦਾ। ਉਥੇ ਉਥੇ ਉਤਰ ਪਿਆ ਅਸ਼ਮਾਨੋਂ ਤੁਰਤ ਜਿਮੀਂ ਤੇ ਆਯਾ ਕੰਥੇ ਉਤੋਂ ਉਸ ਸ਼ਾਹਜਾਦੇ ਲਾਹ ਅਡੋਲ ਬਹਾਯਾ। ਆਪ ਗਿਆ ਹੋ ਗਾਇਬ ਘੋੜਾ ਸ਼ਾਹਜਾਦੇ ਨੂੰ ਲਾਹਕੇ। ਹਰ ਤਰਫ ਸ਼ਾਹਜਾਦਾ ਲਗਾ ਵੇਖਣ ਨਜਰ ਉਠਕੇ। ਕਿਆ ਦੇਖੇ ਜੋ ਮੈਹਾਂ ਬੈਠਾ ਅੰਦਰ ਇਸਕ ਬਗੀਚੇ। ਅਰ ਰੇਸ਼ਮ ਦੇ ਵਿਛੇ ਹੋਏ ਨੇ ਉਸ ਵਿਚ ਫਰਸ਼ ਗਲੀਚੇ ਦੁਨੀਆਂ ਦੇ ਵਿਚ ਬਾਗ ਅਜੇਹਾ ਹੋਰ ਨਾਂ ਉਸਨੇ ਡਿਠਾ। ਵਗਨ ਨਹਿਰਾਂ ਮਾਰਨ ਲਹਿਰਾਂ ਪਾਣੀ ਠੰਡਾ ਮਿਠਾ ਲਾਲ ਸਰਾਬਾਂ ਭਰੀਆਂ ਹੋਈਆਂ ਕਈ ਹਜਾਰ ਸੁਰਾਹੀਆਂ ਕਈ ਸੁਨੈਹਰੀ ਕਈ ਰੁਪੈਹਰੀ ਉਥੇ ਭਰੀਆਂ ਆਹੀਆਂ ਸੋਹਣੇ ਕੌਲ ਰੂਪੇ ਦੇ ਪਯਾਲੇ ਕਈ ਬਲੌਰੀ ਆਹੇ ਭਰ ਭਰ ਪੀਣ ਲਗਾ ਸ਼ਹਿਜ਼ਾਦਾ ਦਿਲ ਜਿਸਦੀ ਵਲ ਚਾਹੇ। ਜਾ ਸ਼ਹਿਜਾਦਾ ਪੀਕੇ ਪਯਾਲਾ ਹੋਯਾ ਮਸਤ ਸ਼ਰਾਬੀ। ਦੇਵ ਸਫੈਦ ਹੋਯਾ ਆ ਹਾਜਰ ਓਥੇ ਨਾਲ ਸ਼ਤਾਬੀ। ਕਦ ਪਹਾੜ ਜਿਡਾ

ਉਸ ਦੇਵ ਦਾ ਬੇਖੁਦ ਆਇਆ ਚਲਿਆ। ਪੰਜ ਸੌ ਮਣ ਦਾ ਸੰਗਲ ਉਸਦੇ ਲਕਦਵਾਲੇ ਵਾਲਿਯਾ। ਦਖ ਸਹਿਜਾਦਾ ਸੂਰਤ ਓਸਦੀ ਕੰਬਣ ਲਗਾ ਡਰਕੇ ਦੇਵ ਤਸੱਲੀ ਕਰਦਾ ਉਸ ਦੀਨ ਰਮਦਲਾਸਾ ਕਰਕੇ ਝੂਰੇ ਨਾ ਜਾਨ ਮੇਰੀ ਓ ਬੇਲੀ ਮੈਥੋਂ ਕਿਉਂ ਹੈਂ ਡਰਦਾ। ਤੂੰ ਸਾਹਿਬ ਮੈਂ ਚਾਕਰ ਤੇਰਾ ਹੁਸਨ ਤੇਰੇ ਦਾਬਰਦਾ ਅਰਜਕਰਾਂਮੈਂ ਸੁਣਤੂੰ ਬਲੀ ਮੈਂ ਤੈਥੋਂ ਸਰਮਾਵਾਂ ਇਤਨੀ ਹਾਲ ਹਕੀਕਤਮੇਰੀ ਤੈਨੂੰ ਆਖ ਸੁਣਾਵਾਂ। ਸੈਰ ਕਰਨ ਨੂੰ ਸ਼ਹਿਰ ਤੁਸਾਡੇ ਮੈਂ ਗਿਆ ਇਕ ਵਾਰੀ। ਨਜਰ ਪਈ ਸੀ ਤੇਰੀ ਮੈਨੂੰ ਸੋਹਣੀ ਸੂਰਤ ਪਿਆਰੀ। ਵਖਦਿਆਂ ਹੀ ਦਿਲ ਮੇਰੇਨੂੰ ਇਸ਼ਕ ਤੁਸਾਡਾ ਲਗਾ। ਸੂਰਤ ਰਹੀ ਨਾ ਯਾਦ ਰਹਿਆ ਸੀ ਮੈਨੂੰ ਪਿੱਛਾ ਅੱਗਾ ਬਾਝ ਦੀਦਾਰ ਤੁਸਾਡੇ ਮੈਨੂੰ ਹਛਾ ਕੁਝ ਨਾ ਭਾਵੇਂ ਜਿਚਰ ਤੇੜੀਨਾ ਵੇਖਾਂ ਤੈਨੂ ਉਚਾਰ ਆਰਾਮ ਨਾ ਆਵੇ। ਬਾਰਾਂਵਰੇ ਮੁਸੀਬਤ ਮੈਂ ਸੀ ਇਛਕ ਤੇਰੇ ਵਿਚ ਝਲੀ ਇਕ ਦਿਨ ਰਜ ਦੀਦਾਰ ਨਾ ਕੀਤਾ ਬੈਹਕੇ ਨਾਲ ਤਸੱਲੀਇਤਨੀ ਦੇਰ ਦੀਦਾਰ ਤੇਰੇ ਥੀ ਬੈਹ ਨਦਿਲ ਪਰਚਾਯਾ। ਮਜਲਸ ਲਾਕੇ ਕੋਲ ਬਹਾਕੇ ਰਜ ਦੀਦਾਰ ਨਾ ਪਾਯੇ ਇਹ ਗਲ ਕਰਕੇ ਦੋਵੇਂਲਗੇ ਪੀਣ ਸ਼ਰਾਬ ਪਯਾਲੇ ਰਾਜ ਸਰੋਗ ਸ਼ੁਰੂ ਆਹੋਯਾ ਮਜਲਸ ਵਿਚ ਦੁਆਲੇ ਦੇਵ ਸਫੈਦ ਤਾਈ ਸ਼ਾਹਜਾਦਾ ਪੁਛਦਾ ਹੋ ਅਗੇਰੇ ਕਿਥੋਂ ਸਾਜ ਅਵਾਜ ਸੁਣੀਂਦੇ ਹਰ ਹਰ ਤਰਫ ਚੁਫੇਰੇ ਮੈਂਹਾਂ ਦੇਖ ਰਹਿਆ ਉਹ ਬੇਲੀ ਕਰ ਕਰ ਨਜਰ ਦੁਆਲੇ ਸਾਜ ਨਾ ਦਿਸਣਨਜਰਨਾਆਵਨ ਸਾਜਵਜਾਵਣ ਵਾਲੇ ਏਹ ਗਲ ਸੁਣ ਕੇ ਹਸਣ ਲਗਾ ਦੇਵ ਖੁਸ਼ੀ ਵਿਚ ਆਯਾ ਹਰਮਾ ਇਕ ਸ਼ਾਹਜਾਹ ਨੂੰ ਚਾ ਉਸ ਨੇ ਹਥ ਫੜਾਇਆ ਇਹ ਸੁਰਮਾਂ ਸੁਲਮਾਨੀ ਹੈਗਾ ਪਾਸ ਹਮੇਸ਼ਾਂ ਰਖੀਂ ਥੋੜਾ ਜਿਹਾ ਇਸ ਦੇ ਵਿਚੋਂ ਆਪਣੀਪਾ ਹੁਣ ਅਖੀਂ ਸ਼ਾਹਬਹਿਰਾਮ ਲਿਆ ਉਹ ਸੁਰਮਾਂਜਾਂ ਅਖਾਂ ਵਿਚ ਪਾਯਾ। ਜੋ ਅਸਰਾਰ ਪੋਸ਼ੀਦਾ ਆਹਾ ਸਭ ਕੁਝ ਨਜਰੀਂ ਆਯਾ। ਕਿਆ ਦੇਖੇ ਜੋ ਇਕ ਮਜਲਸ ਵਿਚ ਇਕ ਵਲ ਪਾਸੇ ਅਧੇ। ਕਈ ਹਜਾਰ ਦੇਵ ਖਲੋਤੇ ਖਿਦਮਤ ਵਿਚ ਹਥ ਬਧੇ। ਦੂਜੀ ਤਰਫੋਖਤੀਆਂ ਹੋਈਆਂ ਸ਼ਫਾ ਬਣਕੇ ਪਰੀਆਂ। ਸਜਵਜ ਕੇਰਾਗਮਨਾਵਣ ਕਰਕਰਆਵਣ ਅੜੀਆਂ। ਪਰੀਆਂਰੂਪ ਹੁਸਨ ਦੀਆਭਰੀਆਂਜਾਂ ਓਹ ਰੂਪ

ਦਿਖਾਵਣ। ਲੋਹਾ ਨਰਮ ਕਰਨ ਇਕ ਪਲ ਵਿਚ ਇਸ਼ਕ ਪੱਥਰ ਨੂੰ ਲਾਵਣ। ਹੁਸਣ ਉਨ੍ਹਾਂ ਦਾ ਕੀ ਕੁਝ ਆਖਾਂ ਸੂਰਜ ਲਾਟਾਂ ਮਾਰੇ। ਝਲ ਨਾ ਸਕਣ ਤਾਬ ਹੁਸਨ ਦੀ ਝੜ ਝੜ ਪੈਣ ਸਤਾਰੇ। ਲਚਕਲਚਕ ਜਾਂ ਦਸ਼ਨ ਚਾਲਾਂ ਕਰ ਕਰ ਨਾਚ ਅਦਾਈਂ। ਦੇਖ ਉਨ੍ਹਾਂ ਨੂੰ ਦੇਖਣ ਵਾਲੇ ਡਿਗ ਡਿਗ ਪੈਣ ਉਥਾਈਂ। ਜਾਂ ਉਹ ਜਾਵਣ ਰੰਗ ਦਿਖਾਵਣ ਰੂਪ ਸੁਹਣੀਆਂ ਪਰੀਆਂ। ਸੁਕੇ ਰੁਖ ਹੋਵਣ ਮੁੜਤਾਜ਼ੇ ਰੂਹਾਂ ਹੋਵਣ ਹਰੀਆਂ। ਸ਼ਾਹ ਬਹਿਰਾਮ ਨ ਜਿਨਾ ਸੁਣਿਆ ਕਦੇ ਤਮਾਸ਼ਾ ਐਸਾ। ਆਦਮੀਆਂ ਵਿਚ ਰੂਪ ਨਾ ਡਿਠਾ ਸੁੰਦਰ ਪਰੀਆਂ ਜੈਸਾ। ਦੇਵ ਸਫ਼ੈਦ ਰਿਹਾ ਹੁਣ ਲਿਆਓ ਵੰਗੇ ਚੰਗੇ ਖਾਣੇ। ਖਾਏਸ਼ਾਹਬਹਿ ਰਾਮ ਪਿਆਰਾ ਨਾਲ ਖ਼ੁਸ਼ੀ ਮਨ ਭਾਣੇ, ਸ਼ਾਹ ਬਹਿਰਾਮ ਪੜੇ ਸ਼ੁਕਰਾਨਾ ਖਾ ਖਾ ਨਿਆਮਤ ਖਾਣੇ ਸ਼ਰਾਬ ਕਬਾਬ ਤਮਾਂਸ਼ੇ ਦੇਖੇ ਬੈਠਾ ਖ਼ੁਸ਼ੀਆਂ ਮਾਣੇ, ਦਿਨ ਸਾਰਾ ਵਿਚ ਏਨਾਂ ਖ਼ੁਸ਼ੀਆਂ ਜਾਂ ਬਹਿਰਾਮਲੰਘਾਯਾ ਅਗੋਂ ਰਾਤ ਪਈ ਚੰਨ ਤਾਰਿਆਂ ਮਹਿਲੀਂ ਚਾਨਣ ਲਾਯਾ, ਦੇਵ ਸਫੈਦ ਖਲਾ ਹੋਆਗੇ ਸ਼ਾਹ ਬਹਿਰਾਮ ਦੇ ਅਗੇ ਇਹਨਾਂ ਪਰੀਆਂ ਵਿਚੋਂ ਪਿਆਰੀ ਜਹੜੀ ਦਿਲ ਨੂੰ ਲਗੇ, ਓਹੋ ਰਾਤੀਂ ਖਿਦਮਤ ਦੇ ਵਿਚ ਖ਼ੁਸ਼ੀ ਕਰਨ ਨੂੰ ਰਖੋ, ਪਰੀਆਂ ਨਾਲ ਵਸਾਲ ਕਰਨ ਦੀ ਏਹਵੀਲਜਤ ਚਖੋ। ਦੇਵ ਸਫੈਦ ਗਿਆ ਹੋ ਗਾਇਬ ਇਹ ਨਸੀਹਤਕੈਹਕੇ, ਪੀਣ ਸ਼ਰਾਬ ਲਗਾ ਸਾਹਜਾਦਾ ਵਿਚ ਪਰੀਆਂ ਦੇ ਬੈਹਕੇ। ਸਾਰੀ ਰਾਤ ਰਿਹਾ ਵਿਚ ਪਰੀਆਂ ਬੈਠਾ ਮਜਲਸਲਾਈ ਜਿਸ ਵਲ ਨਜਰ ਕਰੇ ਉਹ ਹਾਜਰ ਇਕ ਦੂਇਕ ਸਵਾਈ, ਗੁਜਰ ਗਈ ਜਾਂ ਰਾਤ ਖ਼ੁਸ਼ੀ ਦੀ ਹੋਯਾ ਵਕਤਵਜਰ ਦਾ ਉਹ ਸਰਾਬ ਕਬਾਬ ਤਮਾਸੇ ਵੇਖੇ ਖ਼ੁਸ਼ੀਆਂ ਕਰਦਾ। ਏਸੇ ਐਸ਼ਖ਼ੁਸ਼ੀ ਵਿਚ ਜਾਂ ਓਹ ਕਿਤਨੀ ਮੁਦਤ ਰਹਿਆ ਇਕ ਦਿਨ ਦੇਵ ਸਾਹਜਾਦੇ ਅਗੇ ਨਾਲ ਖ਼ੁਸ਼ੀ ਦੇ ਕਹਿਆ। ਕੋਹ ਕਾਫ ਇਕ ਭਾਈ ਮੇਰਾ ਉਸ ਦੇ ਘਰ ਹੈ ਸ਼ਾਦੀ। ਮੈਨੂੰ ਜਾਣਾ ਪਿਆ ਜਰੂਰੀ ਮੰਜਲ ਬਹੁਤ ਦੁਰਾਡੀ। ਮੈਨੂੰ ਜੋ ਅਜ ਰੁਖਸਤ ਦੇਵੋ ਤਾਂ ਮੈਂ ਉਤਵਲ ਜਾਵਾਂ। ਦਸਾਂ ਦਿਨਾਂ ਨੂੰ ਫੇਰ ਤੁਹਾਡੀ ਖਿਦਮਤ ਦੇ ਵਿਚ ਆਵਾਂ। ਤੁਸੀਂ ਰਹੋ ਪਰੀਆਂ ਵਿਚ ਬੈਠੇ ਰਾਜੀ ਕਰਦੇ ਬਾਜੀ। ਪੀ ਪੀ ਸ਼ਰਬਤ ਜਾਮ

ਵਸਲ ਦਾ ਜਾਨ ਕਰੋ ਬਹਿ ਤਾਜੀ। ਸ਼ਾਇਦ ਕਦੇ ਉਦਾਸੀ ਹੋਵੇ ਜੇਕਰ ਜੀ ਤੁਹਾਡਾ। ਇਸ ਥੀਂ ਔਰ ਅਜਾਇਬ ਚੰਗਾ ਹੈ ਇਕ ਬਾਗ ਅਸਾਡਾ। ਇਹ ਕੁੰਜੀ ਉਹ ਬਾਗ ਚਮਨ ਹੈ ਉਸਦਾ ਉਹ ਦਰਵਾਜ਼। ਦੇਖ ਦਿਆਂਹੀਂ ਦਿਲ ਖੁਸ਼ ਹੋਵੇ ਰੂਹ ਹੋ ਜਾਵੇ ਤਾਜ਼ਾ।

ਦੇਵ ਸਫੈਦ ਦਾ ਸਫਰ ਜਾਣਾ ਤੇ ਸ਼ਾਹ ਬਹਿਰਾਮ ਦਾ ਹੁਸਨ ਬਾਨੋਂ ਪਰ ਆਸ਼ਕ ਹੋਣਾ

ਦੇਵ ਸਫੈਦ ਸਫਰ ਵਲ ਤੁਰਿਆ ਪਿਛੇ ਰਿਹਾ ਸ਼ਹਿਜ਼ਾਦਾ। ਬਾਗ ਨਵੇਂ ਦੀ ਸੈਰ ਕਰਰ ਦਾ ਦਿਲ ਵਿਚ ਕਰੇ ਇਰਾਦਾ। ਇਕ ਦਿਹਾੜੇ ਓਸ ਚਮਨ ਵਿਚ ਬੂਹਾ ਖੋਲ੍ਹ ਜਾ ਵੜਿਆ। ਦੇਖੇ ਕਿਆ ਉਹ ਬਹੁਤ ਅਜਾਇਬ ਬਾਗ ਬਹਿਸ਼ਨੀ ਖਿੜਿਆ। ਅਗਲਾ ਰਾਗ ਨਾਲੋਂ ਓਹ ਚੰਗਾ ਕਈ ਹਜਾਰਾ ਹਿਸੇ। ਦੁਨੀਆਂ ਦੇ ਵਿਚ ਬਾਜ ਅਜਿਹਾ ਹੋਰ ਨਾ ਕੋਈ ਦਿਸੇ। ਇਕ ਫੁਲਾਂ ਦੇ ਬੂਟੇ ਦੇ ਮੁਢ ਬੈਠਾ ਹੋਜ ਕਿਨਾਰੇ। ਨਜਰ ਆਏ ਜਾਂ ਓਸਦੇ ਉਪਰ ਉਚੇ ਮਹਿਲ ਮੁਨਾਰੇ। ਕਿਆ ਦੇਖੇ ਜੋ ਚਾਰ ਕਬੂਤਰ ਉਪਰ ਓਸ ਮਹਲ ਦੇ। ਆ ਬੈਠੇ ਬਹੁ ਬਹੁ ਸੋਣੀ ਸੂਰਤ ਨਾਲ ਅਸਚਰਜ ਸ਼ਕਲ ਦੇ। ਤਾ ਫਿਰ ਮਾਰ ਉਡਾਰੀ ਓਥੋਂ ਉਹ ਕਬੂਤਰ ਚਾਰੇ, ਨਾਲ ਖੁਸ਼ੀ ਦੇ ਬਾਜੀ ਕਰਦੇ ਆਏ ਹੋਜ ਕਿਨਾਰੇ ਪਰ ਉਹ ਚਾਰੇ ਕਬੂਤਰ ਜਿਹੜੇ ਚਾਰ ਪਰੀਆਂ ਆਈਆਂ ਸੋਹਣੀ ਸ਼ਕਲ ਕਬੂਤਰ ਬਣ ਕੇ ਓਸ ਚਮਨ ਵਿਚ ਆਈਆਂ ਗੈਰ ਕਿਸੇ ਥੀਂ ਖਾਲੀ ਜਗਾ ਜਾਮੀ ਉਨ੍ਹ ਪਰੀਆਂ। ਨਹਾਵਣ ਕਰਨ ਹੋਣ ਕਿਨਾਰੇ ਲਾਹ ਪੁਸ਼ਾਕਾਂ ਧਰੀਆਂ। ਹੁਸਨ ਉਹਨਾਂ ਦਾ ਸ਼ਾਹਜ਼ਾਦੇ ਨੂੰ ਜੋ ਫਿਰ ਨਜਰ ਪਿਆਸੀ ਝਲਨਾ ਸਕਿਆ ਤਾਬ ਹੁਸਨ ਦੀ ਹੋ ਬੇਤਾਬ ਗਿਆ ਸੀ। ਰੋਸ਼ਨ ਹੁਸਨ ਚਹੁੰਆਂ ਪਰੀਆਂ ਦਾ ਚਮਕਨ ਸ਼ੇਖ ਸਤਾਰੇ। ਪਰ ਇਕ ਉਹਨਾਂ ਵਿਚੋਂ ਛੋਟੀ ਉਹ ਤੇ ਸੂਰਜ ਲਾਟਾਂ ਮਾਰੇ। ਲਿਸ਼ਕਨ ਤੇਗਾਂ ਹੁਸਨ ਚੋਹਾਂ ਦਾ ਜਾਲਮ ਨੈਣ ਸਿਪਾਹੀ। ਪਰ ਛੋਟੀ ਪਰੀ ਹੁਸਨ ਦੀ ਅੰਦਰਸ਼ਾਹ ਖੂਬਾਂ ਦੀ ਆਹੀ ਨਾਮ ਹੁਸਨ ਬਾਨੋ ਸੀ ਉਸ ਦਾ ਰੂਪ ਹੁਸਨ ਦੀ ਮੱਤੀ। ਰਗ ਤੇ ਰੂਪ ਹੁਸਨ ਦੇ ਅੰਦਰ ਰੰਗ ਰੰਗੀਲੀ ਰਤੀ। ਜਾਲਮ ਹੁਸਨ ਬਾਨੋ ਦਾ ਮਸਤ ਸ਼ਰਾਂਬੋ ਉਜਾਲ॥ ਸ਼ਾਹ ਬਹਿਰਾਮ ਪੀਤੀ ਸੀ ਭਰ ਭਰ ਓਸ ਸ਼ਰਾਬੋਂ ਪਿਆਲਾ ਮਸਤ ਬੇਹੋਸ਼

ਪਿਆ ਗਲ ਅੰਦਰ ਪਰੇਮ ਪਿਆਲਾ ਪੀਕੇ ਮਰਨੇ ਦੇ ਵਿਚ ਰਹੀਨਾ ਬਾਕੀ ਮਲਕੁਲ ਮੌਤ ਉਡੀਕੇ। ਭਵਾਂ ਹੁਸਨ ਬਾਨੋ ਦੀਆਂ ਵਿਚੋਂ ਤੀਰ ਨੈਣਾਂ ਦੇ ਛੁਟੇ। ਤੜਫ ਪਿਆ ਉਹ ਘਾਇਲ ਹੋ ਕੇ ਵਾਂਗ ਜਾਨਵਰ ਕੁਠੇ। ਇਕਦੋ ਗੜੀਆਂ ਓਸੇ ਗਮ ਵਿਚ ਜਾਂ ਉਹ ਪਿਆ ਰਿਹਾ ਸੀ ਇਸ਼ਕ ਹੁਸਨ ਬਾਨੋ ਦਾ ਓਹਦੇ ਲੂੰ ਲੂੰਧਮ ਗਿਆ ਸੀ ਸ਼ਾਇਦ ਪਿਛੋਂ ਮੁੜ ਫਿਰ ਉਸਨੂੰ ਹੋਸ਼ ਆਈ ਉਠ ਬਹਿੰਦਾ ਨਜਰ ਹੁਸਨ ਬਾਨੋ ਵਲ ਕਰਕੇ ਇਹ ਹੈ ਜੀ ਵਿਚ ਕਹਿੰਦਾ। ਜੇ ਹੁਣ ਚਲੀ ਗਈ ਛਡ ਮੈਨੂੰ ਇਹ ਮਸ਼ੂਕ ਪਿਆਰੀ। ਨਿਕਲ ਵਜੂਦੋਂ ਹੋਗੀ ਮੁਸਾਫਰ ਮੇਰੀ ਜਾਨ ਪਿਆਰੀ। ਛਿਪ ਗਿਆ ਜੇ ਇਹ ਹੁਣ ਮੈਥੋਂ ਸੋਹਣਾ ਚੰਦ ਨੂਰਾਨੀ। ਕਤਲ ਹੋਵੇਗੀ ਉਸੇ ਵੇਲੇ ਇਹ ਮੇਰੀ ਜ਼ਿੰਦਗਾਨੀ। ਪਰ ਇਹ ਗਲ ਉਸਨੇ ਸੁਣੀ ਸੀ ਲੋਕਾਂ ਕੋਲੋਂ ਅਗੇ। ਜਿਸ ਬੰਦੇ ਨੂੰ ਰਖਤ ਪਰੀ ਦਾ ਜੇ ਸਾਇਤ ਹਥ ਲਗੇ। ਉਹ ਪਰੀ ਵਿਚ ਕਾਬੂ ਆਵੇ ਓਸ ਬੰਦੇ ਦੇ ਹਥੀਂ। ਭਾਵੇਂ ਘਰ ਲੈ ਜਾਵੇ ਉਸ ਨੂੰ ਲਾ ਕੇ ਗਲੀਂ ਕਥੀਂ। ਇਹ ਗਲ ਕਰਕੇ ਚੋਰੀਂ ੨ ਹੋਜ ਕਨਾਰੇ ਜਾਕੇ। ਰਖਤ ਹੁਸਨ ਬਾਨੋ ਦਾ ਲੈ ਕੇ ਬੈਠਾ ਛਿਪ ਛਪਾਕੇ ਇਹ ਹੁਣ ਰਖਤ ਛਪਾਕੇ ਬੈਠਾ ਨੇੜ ਹੋਜ ਕਿਨਾਰੇ ਆਪਸ ਵਿਚ ਕਰਨ ਹੁਨ ਗਲਾਂ ਹਸ ਹਸ ਪਰੀਆਂ ਚਾਰੇ ਸੁਣਿਆ ਹੈ ਇਕ ਆਦਮੀ ਆਂਥੀ ਦੇਵ ਸਫੈਦ ਤੁਫਾਨੀ, ਫੜ ਲੈ ਆਇਆ ਹੈ ਸ਼ਾਹਜਾਦਾ ਮੂਰਤ ਦਾ ਲਾਸਾਨੀ। ਸੁਣ ਕੇ ਹੁਸਨ ਬਾਨੋ ਨੇ ਕਿਹਾ ਇਹ ਖਿਆਲ ਨਾ ਕਰੀਏ ਮਤ ਕੋਈ ਪਏ ਕਜੀਆ ਸਾਨੂੰ ਉਸਦੀ ਗਲ ਨਾ ਕਰੀਓ। ਫਿਰ ਨਾਲ ਸ਼ਤਾਬੀ ਨਿਕਲ ਆਈਆਂ ਬਾਹਰ ਓਥੋਂ ਨਹਾਕੇ। ਆਪੋ ਆਪਣੀਆਂ ਪੁਸ਼ਾਕਾਂ ਹਰ ਇਕ ਲਿਆਵਣ ਜਾਕੇ। ਪੈਹਨ ਪੁਸ਼ਾਕਾਂ ਕਬੂਤਰ ਬਣ ਕੇ ਬੈਠ ਗਈਆਂ ਉਹ ਸਨੇ। ਰਖਤ ਹੁਸਨ ਬਾਨੋ ਦਾ ਓਥੇ ਢੂੰਡ ਰਹੀਆਂ ਨਾ ਲਵੇ ਹੋ ਹੈਰਾਨ ਖਲੋਤੀਆਂ ਸਭੇ ਹਰ ਵਲ ਕਰਨ ਨਿਗਾਹੀਂ। ਰਖਤ ਕਿਤੇ ਵਲ ਲਭਦਾ ਨਾਹੀਂ ਰੋ ਰੋ ਮਾਰਨ ਧਾਹੀਂ। ਰੋ ਰੋ ਕਹਿਣ ਹੁਸਨ ਬਾਨੋ ਨੂੰ ਵਸ ਨਹੀਂ ਕੁਝ ਸਾਡੇ। ਇਹ ਤਕਦੀਰ ਤੇਰੇ ਤੇ ਨਾ ਗਲ ਕੀਤੀ ਹੈ ਰਬ ਡਾਢੇ। ਕਹੇ ਹੁਸਨ ਬਾਨੋ ਪਰੀਆਂ ਨੂੰ ਕਰਕੇ ਗਿਰੀਆ ਜਾਰੀ। ਵਰਤ ਗਿਆ ਸਿਰ ਮੇਰੇ ਉਤੇ ਇਹ ਕੋਈ ਕਹਿਰ

ਕਹਾਰੀ। ਜੇ ਮੈਂ ਜਾਣਾ ਇਹ ਮੁਸੀਬਤ ਮੈਨੂੰ ਹੈ ਪੈ ਜਾਂਦੀ ਹੈ। ਅਜ ਦਿਹੜੇ ਏਸ ਚਮਨ ਵਿਚ ਹਰਗਿਜ ਕਦਮ ਨਾ ਪਾਂਦੀ। ਅੰਬਰ ਨਹੀਂ ਅਜ ਕੇਹੜਾ ਆਕੇ ਚਮਨ ਏਸ ਵਿਚ ਵੜਿਆ। ਕਿਸ ਵੇਲੇ ਉਸ ਜਾਲਮ ਮੇਰਾ ਰਖਤ ਚੁਰਾਕੇ ਖੜਿਆ। ਤੁਸੀਂ ਸਈਆਂ ਸਭ ਰਲ ਰਲ ਬੈਠੋ ਦਸੋ ਵਤਨ ਘਰ ਜਾ ਕੇ ਮੈਂ ਹੁਣ ਰਹੀ ਇਕੱਲੀ ਏਥੇ ਆਪਣਾ ਰਖਤ ਲੁਟਾ ਕੇ। ਕਿਆ ਜਾਣਾ ਕਿਆ ਲਿਖਿਆ ਮੈਨੂੰ ਕਿਸ ਫਾਹੀ ਮੈਂ ਫਾਥੀ। ਜੂਹ ਬਗਾਨੀ ਵਤਨ ਬੇਗਾਨਾ ਨਾ ਕੋਈ ਸੰਗ ਨਾ ਸਾਥੀ। ਤੁਸੀਂ ਵਿਦਾ ਹੋ ਜਾਓ ਮੈਥੋਂ ਆਪੋ ਆਪਣੇ ਖਾਨ। ਮੇਰੇ ਹੁਣ ਬਾਜੂ ਪਰ ਭੰਨੇ ਰਹਿ ਗਈ ਦੇਹ ਬਿਗਾਨੇ।

ਪਰੀਆਂ ਦਾ ਹੁਸਨਬਾਨੋ ਨੂੰ ਛਡ ਜਾਣਾ ਤੇ ਹੁਸਨਬਾਨੋ ਦਾ ਸ਼ਾਹਜ਼ਾਦੇ ਤੇ ਆਸ਼ਕ ਹੋਣਾ

ਓੜਕ ਖਾਹਸ਼ ਰਬ ਭਾਵੇ ਦਾ ਪਿਆ ਵਿਛੋੜਾ ਸਈਆਂ। ਹੋਲਾ ਚਾਰ ਹੁਸਨ ਬਾਨੋ ਥੀ ਸਭ ਵਿਦਾ ਹੋ ਗਈਆਂ ਰੋ ਰੋ ਹੁਸਨ ਬਾਨੋ ਸੀ ਕਹਿੰਦੀ ਬਾਗੇ ਵਿਚ ਅਕੇਲੀ। ਯਾਰਬ ਤੇਰੇ ਬਾਝੋਂ ਮੇਰਾ ਹੋਰ ਨਾ ਕੋਈ ਬੇਲੀ ਉਹ ਹੁਣ ਰੋ ਰੋ ਦਿਲ ਦੇ ਅੰਦਰ ਕਰਦੀ ਸੀ ਇਹ ਝੇੜੇ ਛੁਪਿਆ ਹੋਇਆ ਸ਼ਾਹਜਾਦਾ ਸੀ ਆਨ ਖਲੋਤਾ ਨੇੜੇ। ਅਰਜ ਕਰ ਸ਼ਾਹਜਾਦੇ ਅਗੇ ਕਰ ਕਰ ਗਿਰੀਆ ਜਾਰੀ। ਮੈਂ ਪ੍ਰਦੇਸਨ ਰਾਹ ਮੁਸਾਫਰ ਆਜਜ ਬਹੁਤ ਵਿਚਾਰੀ। ਦੇ ਛਡ ਖਰਤ ਮੇਰਾ ਹੁਣ ਮੈਨੂੰ ਕਰਕੇ ਖੈਰ ਖ਼ੁਦਾ ਦਾ ਨਾਮ ਅਲਾਏ ਏਸ ਬੰਦੀ ਨੂੰ ਬੰਦੀਓਂ ਕਰੀਂ ਆ ਜਾਦਾ। ਜੇ ਪ੍ਰਦੇਸੀ ਹੋਏ ਮੁਸਾਫਰ ਵਿਛੜਿਆ ਘਰ ਬਾਰੋਂ। ਉਸਤੇ ਬਹੁਤ ਅਹਿਸਾਨ ਮੁਰਵਤ ਕਰੀਏ ਰਬ ਦੇ ਪਾਰੋਂ। ਕਹਿਆ ਸ਼ਾਹਜ਼ਾਦੇ ਸੁਣ ਐ ਦਿਲਬਰ ਮੈਂ ਭੀ ਹਾਂ ਪਰਦੇਸੀ ਖਬਰ ਨਹੀਂ ਹੁਣ ਵਿਛੜਿਆਂ ਨੂੰ ਮੁੜ ਰਬ ਕਦੋਂ ਮਿਲੇਸੀ। ਆਦਮੀ ਆਂਦਾ ਦੇਸ਼ ਜੇਕ ਹਿੰਦੇ ਓਹ ਹੈ ਵਤਨ ਹਮੀਂ ਦਾ। ਕਈ ਹਜਾਰ ਕੋਹਾਂ ਦਾ ਪੈਂਡਾ ਏਥੋਂ ਦੂਰ ਸੁਣੀਂਦਾ। ਫਾਰਸ ਸ਼ਹਿਰ ਵਲਾਇਤ ਮੇਰੀ ਜਿਤਨੀ ਗਿਰਦ ਨਿਵਾਹੀ ਉਹ ਜਿਮੀਂ ਮੇਰੀ ਵਿਚ ਆਹੀ ਤਖਤ ਹਕੂਮਤ ਸ਼ਾਹੀ। ਜੋ ਤਕਦੀਰ ਇਲਾਹੀ ਲਿਖੀ ਆਣ ਮੇਰੇ ਸਿਰ ਵਰਤੀ ਦੇਵ ਸਫ਼ੈਦ ਲਿਆਯਾ ਫੜਕੇ ਏਸ ਦੇਵਾਂ ਦੀ ਧਰਤੀ। ਕਿਥੇ ਰਾਜ ਮੇਰਾ ਹੁਣ ਕਿਥੇ ਫੌਜਾਂ ਮੁਲਕ ਖਜਾਨਾ ਤਖਤੋਂ ਵਕਤਪਾਯਾ ਰਬ ਮੈਨੂੰ ਸੁਟਿਆ ਦੇਸ ਬਿਗਾਨੋ। ਆਯਾ

ਸਾਂ ਮੈਂ ਏਸ ਚਮਨ ਵਿਚ ਮਤ ਏਥੇ ਦਿਲ ਲਗੇ। ਏਥੇ ਹਨ ਸਿਪਾਹੀ ਬੈਠੇ ਕਸ ਬੰਦੂਕਾਂ ਅਗੋਂ। ਚਾੜ ਹੁਸਨ ਦੀ ਧਾੜ ਮੇਰੇ ਤੇ ਤਨਮਨ ਮੇਰਾ ਮੁਠਾ ਮਾਰ ਕਟਾਰ ਨੈਣਾਂ ਦੇ ਮੈਨੂੰ ਪਲ ਵਿਚ ਵਲ ਵਲ ਕਠਾ। ਖੂਨੀ ਇਸ਼ਕ ਬੇਦਰਦ ਤਰਨੇ ਕਰਕੇ ਜੋਰ ਕਹਾਰੀ। ਧੂ ਤਲਵਾਰ ਹੁਸਨ ਦੀ ਮੈਨੂੰ ਮਾਰੀ ਕਰਕੇ ਕਾਰੀ। ਮੈਂ ਹੁਣ ਘਾਇਲ ਇਸ਼ਕ ਤੇਰੇ ਦਾ ਅੱਗ ਮੇਰੇ ਤਨ ਭੜਕੇ। ਬੈਠਾ ਤੀਰ ਨੈਣਾਂ ਦੇ ਅਗੇ ਨ ਨਸ਼ਾਨਾ ਧਰਕੇ ਮਾਰ ਮੈਨੂੰ ਇਕਵਾਰੀ ਫੜਕੇ ਮੁੜਮੁੜ ਨਾ ਤਰਸਾਈਂ। ਖ਼ਾਕੀ ਨਾਮ ਅੱਲਾ ਦੇ ਮੈਨੂੰ ਮੈਨੂੰ ਨਜਰ ਮੇਹਰ ਦੀ ਪਾਈਂ। ਆਸ਼ਕ ਆਜਨ ਦਾਕੀ ਮਾਰਨ ਮਸ਼ੂਕਾਂ ਦੇ ਭਾਣੇ ਇਸਸੇ ਝਿੜਕ ਦਿਤਿਆਂ ਮਰਜਾਵਣ ਦਰਦੀ ਦਰਦ ਰੰਵਾਣੇ। ਜੇ ਮਾਸ਼ੂਕ ਜ਼ਰਾ ਹਸ ਹਸ ਕਰੇ ਕਲਾਮ ਜਬਾਨੀ। ਜਾਣੋ ਆਸ਼ਕ ਮੋਏ ਹੋਏ ਨੂੰ ਮੁੜ ਹੋਏ ਜਿੰਦਗਾਨੀ। ਸ਼ਰਬਤ ਸ਼ੌਕ ਵਸਲ ਦਾ ਮੈਨੂੰ ਤੂੰ ਭੀ ਜੇ ਪਿਲਾਏਂ। ਮੋਏ ਹੋਏ ਆਸ਼ਕ ਦੀ ਮੁੜ ਜਾਨ ਜੁਸੇਂ ਵਿਚ ਪਾਈ—ਆਬ ਹਯਾਤ ਵਸਲ ਤੇਰੇ ਦਾ ਜੇ ਇਕ ਕਤਰਾ ਪੀਵਾਂ। ਕੁਠਾ ਹੋਇਆ ਇਸ਼ਕ ਤੇਰੇ ਦਾ ਫੇਰ ਨਵੇਂ ਸਿਰ ਜੀਵਾਂ। ਇਹ ਗਲ ਦਰਦ ਬਿਰਹੋਂ ਦੀ ਉਸਨੂੰ ਜਾਂ ਬਹਿਰਾਮ ਸੁਣਾਈ ਤਾਂ ਫਿਰ ਨਜਰ ਹੁਸਨ ਬਾਨੋ ਨੇ ਸ਼ਾਹਜ਼ਾਦੇ ਵਲ ਪਾਈ। ਅਖੀਂ ਖੋਹਲ ਡਿਠਾ ਜਾਂ ਉਸਨੇ ਕਰਕੇ ਇਕ ਨਜ਼ਾਰਾ। ਸੁੰਦਰ ਰੂਪ ਡਿਠਾ ਸ਼ਾਹਜਾਦਾ ਲਗੋਸੂ ਬਹੁਤ ਪਿਆਰਾ ਦੇਖਦਿਆਂ ਹੀ ਓਹ ਓਸ ਤੇ ਆਸ਼ਕ ਬੇ-ਖੁਦ ਹੋਈ। ਹੋਰ ਅਜੇਹਾ ਸੋਹਣਾ ਉਸ ਨੇ ਨਾ ਡਿੰਠਾ ਸੀ ਕੋਈ। ਪੂੰਜ ਹੋਸ ਹੁਸਨ ਬਾਨੋ ਦੀ ਸਭ ਸ਼ਾਹਜਾਂਦੇ ਲੁਟੀ। ਬਾਜ ਸ਼ਿਕਾਰੀ ਇਸ਼ਕ ਨਜਰ ਵਿਚ ਪਕੜ ਛਰੀ ਲੈ ਕੁਸੀ। ਇਹ ਕੀ ਹੋਇ ਗਿਆ ਹੁਣ ਮੈਨੂੰ ਕਹਿੰਦੀ ਹਸਨ ਬਾਨੋ। ਫਾਹੀ ਇਸਕ ਮੁਹੱਬਤ ਦੇ ਵਿਚ ਫਾਬੀ ਦਿਲੋਂ ਜਬਾਨੋ। ਕਹਿੰਦੀ ਸੁਣ ਬਹਿਰਾਮ ਸ਼ਾਹ ਜਾਦੇ ਸਾਡੀ ਜਾਤ ਨਿਆਰੀ। ਅਸਲੀ ਜਿਸਮ ਤੁਸਾਂਦਾ ਖਾਕੀ ਸਾਡਾ ਜੁਸਾਂਨਾਰੀ ਆਪਸ ਵਿਚ ਖਾਕੀ ਨਾਰੀ ਦਾ ਜਰਾ ਜਿਸਮ ਨਾ ਰਲਦਾ। ਮੇਰਾ ਤੇਰਾ ਕੀਕਰ ਹੋਵੇ ਪੈਵੰਦ ਵਸਲਦਾ ਕਹਿਆਸ਼ਾਹਜਾਦੇ ਕਿਉਂ ਨਾਰਲਸੀ ਜੁਸਾ ਖਾਕੀ ਨਾਰੀ। ਜੇਰਲ ਬੈਠੀ ਜਾਨ ਤੇਰੀ ਵਿਚ ਮੇਰੀ ਜਾਨ ਪਿਆਰੀ।

ਫੇਰ ਹੁਸਨਬਾਨੋ ਨੇ ਕਹਿਆ ਸੁਣਿਆ ਕਿਤਨੀ ਵਾਰੀ ਆਦਮੀਆਂ ਵਿਚ ਰਵਾ ਨਾ ਕੋਈ ਜਾਤ ਅਸਾਡੀ ਵਿਚ ਕਹਿੰਦੇ ਜਦਲਗ ਕੋਈ ਮਤਲਬ ਹੁੰਦਾ ਤਦ ਲਗ ਦੋਸਤ ਰਹਿੰਦੇ, ਆਦਮੀਆਂ ਦੇ ਨਾਲ ਜੇ ਕੋਈ ਸਾਰੀ ਉਮਰ ਗੁਜਾਰੇ ਇਸ਼ਕ ਗਲੇ ਸੌ ਵਰ੍ਹਿਆਂ ਦੀ ਕੀਤੀ ਤੁਰਤ ਵਿਸਾਰੇ ਕਹਿੰਦਾ ਐ ਦਿਲਬਰ ਤੂੰ ਮੈਨੂੰ ਬੇਵਕਾ ਬਨਾਯਾ ਕੇਹੜੀ ਗਲੋਂ ਬਿਨ ਅਸਨਾਈਓ ਤੁਬ ਮੈਨੂੰ ਅਜਮਾਯਾ ਅਗ ਮੇਰੀ ਕਦੇ ਹੋਈ ਸੀ ਨਾਲ ਤੇਰੇ ਅਸਣਾਈ, ਕੀਕਰ ਤੁਧ ਮਰੇ ਵਿਚ ਡਿਠੀ ਹੈ ਇਹ ਬੇਵਫਾਈ ਕਹਿੰਦੇ ਐ ਬਹਿਰਾਮ ਸਾਹਜਾਦੇ ਮੈਂ ਤਰੇ ਤੇ ਵਾਰੀ ਮੇਰਾ ਵੀ ਦਿਲ ਮੁਠਾ ਤੇਰੀ ਸੁਹਣੀ ਸੂਰਤ ਪਿਆਰੀ। ਜੇਹੀ ਇਸ਼ਕ ਤੇਰੇ ਨਾਲ ਕੀਤੀ ਸ਼ੌ ਤਨ ਮੇਰੇ ਲਗੀ ਇਕ ਜੇਹੀ ਦੋਹਾਂ ਉਤੇ ਵਾ ਬਿਹਰੋਂ ਦੀ ਵਗੀਂ ਤੂੰ ਮੇਰੀ ਮੈਂ ਤੇਰੀ ਯਾ ਰਬ ਸਾਨੂੰ ਆਣ ਮਿਲਾਇਆ ਏਸੇ ਕਾਰਨ ਮੈਂ ਆਦਮੀਆਂ ਨੂੰ ਬੇਵਫਾ ਬਣਾਇਆ, ਚੇਤਾ ਮਤ ਤੂੰ ਯਾਰੀ ਲਾ ਕੇ ਫਿਰ ਮੂੜ ਛਡ ਤੋੜ, ਓਵੇਂ ਸ਼ੌਕ ਪੁਰਾਣਾ ਕਰਕੇ ਫਿਰ ਮੂੰਹ ਸਾਥੀ ਮੋੜ, ਹੁਣ ਤੂੰ ਹੇ ਖ਼ਾਂ ਦਿਲੋਂ ਜਬਾਨੋਂ ਨਾਲ ਈਮਾਨ ਇਕਰਾਰੀ, ਅਵਲ ਆਖਰ ਇਕੋ ਜੇਹੀ ਤੋੜ ਨਿਬਾਹੀਂ ਯਾਰੀ, ਕਹਿੰਦਾ ਇਸ਼ਰਤੇ ਰਾਜਾ ਮੇਰੇ ਲੂੰ ਲੂੰ ਦੇ ਵਿਚਧਾਨ। ਹਰ ਜਗ੍ਹਾ ਵਿਚ ਜਾਨ ਮੇਰੀ ਦੇ ਬੈਠਾ ਮਲ ਟਿਕਾਣਾ। ਕਸਮ ਖ਼ੁਦਾ ਦੀ ਪ੍ਰੀਤ ਤੁਸਾਡੀ ਜੇ ਮੈਂ ਦਿਲੋਂ ਭੁਲਾਵਾਂ ਬੁਰਾ ਹੋਵੇ ਦਰਗਾਹ ਵਿਚ ਮੇਰਾ ਰਬ ਤੋਂ ਬਦਲਾ ਪਾਵਾਂ। ਸਦਾ ਰਹਾਂਗਾ ਹੁਕਮ ਤੇਰੇ ਵਿਚ ਜੋ ਮੈਨੂੰ ਫੁਰਮਾਵੇ। ਪਰ ਆਪਣੇ ਦਿਲ ਦੀ ਦਸ ਹਕੀਕਤ ਕੀ ਕੁਝ ਕਰੇਂ ਕਮਾਵੇਂ। ਕਹਿੰਦੀ ਇਸ਼ਕ ਤੇਰੇ ਵਿਚ ਸ਼ਾਹਾ ਹੋਈ ਮੈਂ ਦੀਵਾਨੀ। ਦੰਮਾਂ ਬਾਝ ਗੁਲਾਮ ਤੇਰੀ ਮੈਂ ਹੋਈ ਦੋਹੀਂ ਜਹਾਨੀ। ਕਸਮ ਖ਼ੁਦਾ ਦੀ ਤੂੰ ਹੈਂ ਮੇਰਾ ਯਾਰ ਪਿਆਰਾ ਸਗੀ ਦੇਹ ਲਿਬਾਸ ਮੈਨੂੰ ਹੁਣ ਕੋਈ ਮੈਂ ਹਾਂ ਬੈਠੀ ਨੰਗੀ। ਅਸਲੀ ਰਖਤ ਹੁਸਨ ਬਾਨੋ ਦਾ ਸ਼ਾਹ ਬਹਿਰਾਮ ਸੰਭਾਲੇ ਹੋਰ ਲਿਬਾਸ ਜਰੀ ਦੇ ਉਸ ਨੂੰ ਪਾਵਦੇ ਦੁਆਲੇ ਨਾਲ ਸੁਸ਼ੀ ਦੇ ਰਲ ਮਿਲ ਬੈਠੇ ਦੋਵੇਂ ਇਕ ਵਲ ਹੋਕੇ। ਹੁਸਨ ਬਾਨੋ ਨੇ ਸ਼ਾਹਜਾਦੇ ਨੂੰ ਆਖ ਸੁਣਾਯਾ ਰੋ ਕੇ ਡਾਢਾ ਖੋਫ ਆਯਾ ਇਕ ਮੈਨੂੰ ਸੁਣ ਤੂੰ ਯਾਰ ਪਿਆਰੇ।

ਓਹ ਹੈ ਮੁਸ਼ਕਲ ਸਿਰ ਸਾਡੇ ਤੇ ਜੇ ਰੱਬ ਖੈਰ ਗੁਜਾਰੇ। ਦੇਵ ਸਫੈਦ ਸੁਣ ਜਿਸ ਵੇਲੇ ਪ੍ਰੀਤ ਅਸਾਡੀ ਗੈਰਤ ਦੀ ਅੱਗ ਬਿਲ ਉਸਦੇ ਭੜਖ ਲਗੇਗੀ ਡਾਢੀ। ਹੱਸਣ ਖੇਡਣ ਖੁਸ਼ੀ ਅਸਾਡੀ ਜਿਸ ਵੇਲੇ ਉਸ ਡਿਠੀ ਨਾਲ ਗਜਬ ਦੇ ਮਾਰੇ ਤੈਨੂੰ ਲਾਹ ਕੇ ਖੇਲ ਆਪਣੀ ਬਹੁਤ ਮੁਦਤ ਦਾ ਹੈਗਾ ਆਸ਼ਕ ਕਹੇ ਭੀ ਮੇਰੇ ਉਤੇ ਰਾਤ ਦਿਨੇ ਆਰਾਮ ਨਾ ਉਸਨੂੰ ਆਵੇ ਬੈਠੇ ਸੁਤੇ। ਦੇਉ ਤਾਈਂ ਫਿਰ ਰੂਪ ਅਸਾਡਾ ਇਕ ਦਿਨ ਨਜਰ ਪਿਆਸੀ। ਸਭਨਾ ਥੀਂ ਉਹ ਮੇਰੇ ਉਤੇ ਆਸ਼ਕ ਹੋ ਗਿਆ ਸੀ । ਪਰ ਇਹ ਮਹਿਲ ਬਗੀਚੇ ਉਸ ਦੇ ਏਹ ਕਿਆਮਤ ਆਹੀਂ। ਮੇਰੇ ਪਕੜਨ ਕਾਰਨ ਉਹਨੇ ਖੂਬ ਬਣਾਈ ਫਾਹੀ। ਆਤਸ਼ ਇਸ਼ਕ ਮੇਰੇ ਦੇ ਅੰਦਰ ਰਾਤ ਦਿਨੇ ਹੈ ਜਲਦਾ। ਪਰ ਮੇਰੇ ਉਤੇ ਹਰਗਿਜ ਉਸਦਾ ਵਸ ਨਹੀਂ ਕੁਝ ਚਲਦਾ। ਕਦੀ ਉਹ ਚੋਰੀ ਦੇਖੇ ਆਣ ਅਗੇਰੇ। ਮੇਰੇ ਪਖੜਨ ਦੇ ਉਹ ਕਰਦਾ ਹੀਲੇ ਮਕਰ ਬਥੇਰੇ। ਜਦ ਉਸ ਤਰਫ ਮੇਰੀ ਹੈ ਕਰਦਾ ਹੀਲਾ ਸ਼ੌਕ ਅਯਾਰੀ। ਮੈਂ ਉਡ ਜਾਂਦੀ ਸੌ ਕੋਹਾਂ ਦੀ ਪਰ ਵਿਚ ਮਾਰ ਉਡਾਰੀ। ਹੁਣ ਉਹ ਪਕੜਲਵੇਗੀ ਮੈਨੂੰ ਕਰੇ ਜਿਵੇਂ ਦਿਲ ਚਾਹੇ। ਪਰ ਤੈਨੂੰ ਮਾਰ ਸੁਟੇਗਾ ਜ਼ਾਲਮ ਗਲ ਵਿਚ ਦੇ ਕੇ ਫਾਹੇ। ਸ਼ਾਹ ਬਹਿਰਾਮ ਪਰੀ ਨੂੰ ਕਹਿਆਨ ਕਰ ਖਤਰਾ ਕੋਈ ਦੇਵ ਸਫੈਦ ਕਰੇਗਾ ਉਹੋ ਜੋ ਮੈਂ ਆਖਾ ਸਈ। ਉਹ ਆਸ਼ਕ ਹੈ ਮੇਰੇ ਉਤੇ ਸਭ ਕੁਝ ਸਦਕੇ ਕਰਦਾ। ਜਾਨ ਕਰੇ ਕੁਰਬਾਨ ਮੇਰੇ ਤੇ ਸ਼ੌਕ ਮੇਰੇ ਵਿਚ ਮਰਦਾ। ਜੇ ਮੈਂ ਰਾਜੀ ਹੋ ਕੇ ਇਕ ਦਮ ਉਸਦੇ ਨਾਲ ਨਕੂਆ ਤੜਫ ਤੜਫ ਪੈਂਦਾ ਵਿਚ ਗਸ਼ ਦੇ ਰੋ ਰੋ ਪੈਂਦਾ ਰੂਯਾਂ। ਇਹ ਗਲ ਸੁਣਕੇ ਹੁਸਨ ਦਾਨੋ ਦਾ ਜੀ ਖੁਸ਼ੀ ਵਿਚ ਆਯਾ। ਸ਼ਾਹ ਬਹਿਰਾਮ ਤਾਈ ਉਸ ਅਗੋਂ ਇਹ ਫਰੇਬਸ ਖਾਯਾ। ਦੇਵ ਸਫੈਦ ਆਵੇ ਜਿਸ ਵੇਲੇ ਮੁੜਕੇ ਓਸ ਫਰਥੀਂ ਤੂੰ ਚੁਪ ਕਰਕੇ ਲੰਮਾ ਪੈਕੇ ਮਾਰੀਆਹ ਜਿਗਰਥੀਂ ਨਾ ਕੁਝ ਪੀਵੀਂ ਨਾ ਕੁਝ ਖਾਵੀਂ ਰੋਵੀਂ ਕਰਕੇ ਜਾਰੀ ਜੇਸੌਵਾਰ ਬਲਾਵੇ ਤੈਨੂੰ ਤਾਂ ਬੋਲੀਂ ਇਕ ਵਾਰੀ ਓੜਕ ਜਾਂ ਓਹ ਤੇਰੇ ਅਗੇ ਇਜਤ ਲਿਆਜ ਕਰੇਗਾ। ਕਸਮਾਂ ਕਰ ਕਰਪੁਛੇ ਤੈਨੂੰ ਤੇਰਾ ਜੀ ਧਰੇਗਾ। ਸੁਲੇਮਾਨ ਪੈਗੰਬਰ ਦੀ ਉਸ ਕਸਮ ਕਰੇਗਾ ਬੋਲੀ। ਅਵਲ ਕਸਮ ਕਰਾਕੇ ਉਸ ਨੂੰ ਫੇਰ ਹਕੀਕਤ ਫੋਲੀਂ। ਮੰਗ

ਲਈ ਮੈਨੂੰ ਉਸ ਪਾਸੋਂ ਉਸ ਵੇਲੇ ਤੂੰ ਰੋ ਕੇ । ਜੇ ਉਹ ਆਸ਼ਕ ਤੇਰੇ ਤੇ ਤੇਰਾ ਹੁਕਮ ਨਾ ਮੋੜੇ। ਤੇਰੀ ਮੇਰੀ ਪਰੀਤ ਪਿਆਰੀ ਹਰਗਿਜ ਦਿਲੋਂ ਨਾ ਤੋੜ। ਆਪਸ ਦੇ ਵਿਚ ਰਲ ਮਿਲ ਦੋਹਾਂ ਜਾਂ ਇਹ ਮਤਾ ਪਕਾਇਆ। ਦੇਵ ਸਫੈਦ ਸਫਰ ਥੀਂ ਮੁੜਕੇ ਸੁਣਿਆ ਉਹ ਨਾ ਆਇਆ ਲੈ ਸੁਗਾਤਾਂ ਤੇ ਸੌ ਤੋਹਫੇ ਜੋ ਚੰਗਾ ਮਨ ਵਾਯਾ। ਸਭ ਕੁਝ ਖਾਤਰ ਸ਼ਾਹਜ਼ਾਦੇ ਦੀ ਲੈ ਕੋਹ ਕਾਫੋਂ ਆਯਾ ਲੈ ਤੋਹਫੇ ਮਿਲਨ ਨੂੰ ਆਯਾ ਕਰਕੇ ਵਡਾ ਚਾਲਾ ਅਗੇ ਕਿਆ ਦੇਖੇ ਸ਼ਾਹਜਾਦਾ ਪਿਆ ਹੋਯਾ ਬੁਰੇ ਹਾਲਾ। ਨਾ ਕੁਛ ਖਾਂਦਾ ਨਾ ਕੁਛ ਪੀਂਦਾ ਰੋਂਦਾ ਉਭੇ ਸਾਹ ਮਿਨਤਾਂ ਕਰ ਕਰ ਦੇਵ ਬੁਲਾਵੇ ਹਰ ਗਿਜ ਬੋਲ ਨਾਹੀਂ । ਹਾਲਤ ਵੇਖ ਸ਼ਾਹਜਾਦੇ ਵਾਲੀ ਦਿਓ ਗਜਬ ਵਿਚ ਆਯਾ। ਦਿਓ ਪਰੀਆਂ ਥੀਂ ਪੁਛਣ ਲਗਾ ਇਸ ਨੂੰ ਕਿਸ ਦੁਖਾਯਾ।

ਸ਼ਾਹਜਾਦੇ ਦਾ ਸ਼ੁਕਰ ਕਰਨਾ ਤੇ ਦੇਵ ਸਫੈਦ ਕੋਲੋਂ ਆਪਣੀ ਖਾਹਸ਼ ਪੂਰੀ ਕਰਨੀ

ਕਸਮਾ ਖਾਧੀਆਂ ਦੋਵਾਂ ਪਰੀਆਂ ਕਿਆ ਤਫੀਕ ਅਸਾਡੀ। ਬਾਦਸ਼ਾਹੀ ਕਰੋ ਬੇਅਦਬੀ ਕੌਣ ਕੋਈ ਅਪਰਾਧੀ। ਦਿਓ ਪਰੀਆਂ ਦੀ ਹੋਈ ਖਲਾਸੀ ਛੁਟੇ ਇਸ ਤਕਸੀਰੋਂ। ਡਿਠਾ ਹਾਲ ਸ਼ਾਹਜ਼ਾਦੇ ਸੰਦਾ ਗਿਆ ਅਰਾਮ ਸਰੀਰੋਂ। ਮਿੰਨਤ ਆਜਜੀਆਂ ਕਰ ਪੁਛਦਾ ਹੈ ਓਹ ਮਿਤਰ ਯਾਰਾਂ। ਇਹ ਕੀ ਹੋਯਾ ਜਾਨ ਤੇਰੀ ਨੂੰ ਦਸ ਕੀ ਕਰਾਂ ਮੈਂ ਚਾਰਾ। ਕੀ ਤਸੀਹਾ ਪਹੁੰਚਾ ਤੈਨੂੰ ਮੈਨੂੰ ਦਸ ਸ਼ਿਤਾਬੀ। ਕੇਹਾ ਦਰਦ ਲਗਾ ਤਨਤੇਰੇ ਇਹ ਕੇਹੀ ਅਰਾਬੀ। ਦੇਵ ਪਰੀ ਇਨਸ਼ਾਨ ਜੇ ਕੋਈ ਭਾਵੇਂ ਕਿਥੇ ਹੋਵੇ। ਕਿਆ ਤਾਕਤ ਵਿਚ ਖਿਦਮਤ ਤੇਰੀ ਨਾ ਹਥ ਬੰਨ੍ਹ ਖਲੋਵੇ। ਜਾਂ ਡਿਠਾ ਸ਼ਾਹਜ਼ਾਦੇ ਤੇ ਫਿਰ ਬਹੁਤ ਵਡੀ ਮੇਹਰਬਾਨੀ ਕਹਿੰਦਾ ਕਹਾਂ ਹਕੀਕਤ ਤਾਂ ਜੇ ਕਸਮ ਕਰੇਂ ਸੁਲੇਮਾਨੀ। ਕਸਮ ਕਰੇਂ ਸੁਲੇਮਾਨ ਨਬੀ ਦੀ। ਜੇ ਤੂੰ ਮੇਰੇ ਅਗੇ ਓਹ ਮੁਰਾਦ ਮੇਰੀ ਮੈਂ ਜਾਣਾ ਤਾਂ ਮੈਨੂੰ ਹਥ ਲਗੇ। ਦੇਵ ਕਹਿਆ ਤਾਂ ਸੁਣ ਸ਼ਾਹਜ਼ਾਦੇ ਜੋ ਬਾਦਸ਼ਾਹੀ ਮੇਰੀ। ਦੌਲਤ ਮੁਲਕ ਖਜਾਨੇ ਫੌਜਾਂ ਸਭ ਕੁਛ ਤਾਬਿਆ ਤੇਰੀ । ਕਸਮ ਮੈਨੂੰ ਸੁਲੇਮਾਨ ਨਬੀ ਦੀ ਨਾ ਇਸ ਕੋਲੋਂ ਹਾਰਾਂ। ਜਾਨ ਚਾਹੇ ਤੇ ਉਹ ਭੀ ਹਾਜਰ ਸਿਰ ਤੇਰੇ ਤੋਂ ਵਾਰਾਂ। ਇਹ ਗਲ ਸੁਣ ਕੇ ਸ਼ਾਹਜ਼ਾਦੇ ਦੇ ਨਾਲ ਖੁਸ਼ੀ ਅੱਖ ਪਰਤੀ। ਦਸਣ ਲਗਾ ਹਾਲ ਹਕੀਕਤ

ਜੋ ਸਿਰ ਉਸਦੇ ਵਰਤੀ। ਕਹਿੰਦਾ ਬਾਗ ਨਵੇਂ ਦਾ ਇਕ ਦਿਨ ਸ਼ੌਕ ਮੇਰੇ ਮਨ ਆਇਆ। ਉਸ ਦੀ ਸੈਰ ਕਰਨ ਨੂੰ ਆਪ ਤੁਸਾਂ ਫੁਰਮਾਇਆ। ਸੈਰ ਕਰਦਿਆਂ ਓਸ ਚਮਨ ਵਿਚ ਇਕ ਪਰੀ ਮੈਂ ਡਿਠਾ। ਨਾਮ ਹੁਸਨਬਾਨੋ ਸੀ ਉਸਦਾ ਸੋਹਣੀ ਸੂਰਤ ਮਿਠੀ ਉਹ ਪਰੀ ਜੇ ਬਖਸ਼ ਮੈਨੂੰ ਤਾਂ ਮੈਂ ਪਲ ਵਿਚ ਜੀਵਾਂ। ਨਹੀਂ ਪਾ ਤੇਰੀਆਂ ਚਸ਼ਮਾਂ ਅਗੇ ਅਜ ਕਲ ਦੇਖ ਮਰੀਵਾਂ ਸੁੰਦਰ ਰੂਪ ਹੁਸਨਬਾਨੋ ਦਾ ਜੇ ਦੀਦਾਰ ਨਾ ਪਾਵਾਂ। ਏਸੇ ਹਾਲ ਜੁਦਾਈ ਹੋ ਰੋ ਰੋ ਕੇ ਮਰ ਜਾਵਾਂ। ਦੇਵ ਸਫੈਦ ਤਾਈਂ ਇਹ ਸੁਣਕੇ ਹੋਸ਼ ਨਾ ਰਹੀ ਜਰਾ। ਗਸ਼ ਖਾ ਡਿਗ ਪਿਆ ਉਹ ਧਰਤੀ ਇਹ ਗਲ ਜਾਣ ਮੁਕਾਰਾ। ਆਪੇਂ ਮੈਂ ਕਿਹਾ ਸੀ ਤੈਨੂੰ ਬਾਗ ਨਵੇਂ ਤੂੰ ਜਾਈ। ਇਕ ਦੋ ਘੜੀਆਂ ਉਸ ਵਿਚ ਬਹਿਕੇ ਮਨ ਪਿਆ ਪਰਚਾਈ। ਜਿਸਦੇ ਉਤੇ ਮੈਂ ਸਾਂ ਫਿਰਦਾ ਹੋਕੇ ਮਸਤ ਦੀਵਾਨਾ ਤੂੰ ਭੀ ਓਸ ਸਮਾਂਦੇ ਉਤੇ ਜਲ ਹੋਯਾ ਪਰਵਾਨਾ ਜੇ ਮੈਂ ਜਾਣਾ ਹੁਸਨਬਾਨੋ ਤੇ ਤੂੰ ਆਸ਼ਕ ਹੋ ਜਾਂਦਾ। ਉਸ ਚਮਨ ਹਰਗਿਜ ਤੈਨੂੰ ਨਾ ਮੈਂ ਰਾਹ ਦਿਖਾਂਦਾ। ਜੇ ਕੋਈ ਨਾਮ ਹੁਸਨਬਾਨੋ ਦਾ ਲੈਂਦਾ ਮੇਰੇ ਅਗੇ। ਗੈਰਤ ਦੀ ਅਗ ਭੜਕੇ ਮੈਨੂੰ ਤੀਰ ਕਲੇਜੇ ਲਗੇ। ਤੁਧ ਜਦ ਇਸ਼ਕ ਹੁਸਨਬਾਨੋ ਦਾ ਮੈਨੂੰ ਆਖ ਸੁਣਾਯਾ। ਮੈਂ ਜਾਣਾ ਤੂੰ ਜਾਨ ਮੇਰੀ ਨੂੰ ਤੀਰ ਕਲੇਜੇ ਲਾਯਾ। ਐਪਰ ਮੈਨੂੰ ਤੇਰੇ ਜਿਹਾ ਹੋਰ ਨਾ ਕੋਈ ਪਿਆਰਾ। ਕਸਮ ਕੀਤੀ ਸੁਲੇਮਾਨ ਨਬੀ ਦੀ ਹੁਣ ਨਾ ਦਲੇਚਾਰਾ। ਮੈਂ ਹੁਣ ਬਖਸ਼ ਦਿਆਂਗਾ ਤੈਨੂੰ ਉਹ ਦਿਲੋਂ ਜਬਾਨੋ। ਪਰ ਉਹ ਨਾ ਰਾਜੀ ਹੋਗੇ ਤੇਰੇ ਤੇ ਮਸਤਹੁਸਨ ਦੀ ਸ਼ਾਮੇ। ਕਹਿੰਦਾ ਮੇਰੇ ਤੇ ਉਹ ਰਾਜੀ ਹੋਈ ਗਰਦ ਗਹਲੀ। ਮੈਂ ਉਹਦਾ ਉਹ ਮੇਰੀ ਹੋਈ ਦੋਸਤ ਰੰਗੀ ਰੰਗੀਲੀ ਸੁਣਕੇ ਪ੍ਰੀਤਿ ਦੁਹਾਂ ਦੀ ਮੁੜ ਉਹ ਦੇਵ ਖੁਸ਼ੀ ਵਿਚ ਆਇਆ। ਕਹਿੰਦਾ ਮੇਰੇ ਪਿਛੇ ਦੋਹਾਂ ਤੁਸਾਂ ਯਰਾਨਾ ਲਾਇਆ। ਪਰ ਹੁਣ ਹੋਵੇ ਮੁਬਾਰਕ ਤੈਨੂੰ ਉਹ ਪਰੀਐ ਬੈਲੀ। ਮੈ ਹੁਣ ਚਾ ਬਖਸ਼ੀ ਤੈਨੂੰ ਲਾਲੇ ਬਾਗ ਹਵੇਲੀ। ਇਹ ਗਲ ਕਹਿਕੇ ਸ਼ਾਹਜ਼ਾਦੇ ਨੂੰ ਦਿਉ ਨੇ ਪਕੜ ਉਠਾਇਆ। ਕੋਲ ਹੁਸਨਬਾਨ ਦੇ ਉਸ ਨੂੰ ਬਾਹੋਂ ਪਕੜ ਲਿਆਇਆ। ਹਥ ਹੁਸਨਬਾਨੋ ਦਾ ਫੜ ਕੇ ਉਸ ਦੇ ਹਥ ਫੜਾਇਆ। ਦੋਹਾਂ ਤਾਈਂ ਨਾਲ ਮੁਹਬਤ ਬਹਿਕੇ

ਆਖ ਸੁਨਾਇਆ। ਏਸ ਚਮਨ ਵਿਚ ਰੰਗ ਮਹਲੀ ਵਸੋਕ ਰੇਬਹਾਰਾਂ। ਤਾਬਿਆ ਖਿਦਮਤ ਵਿਚ ਤੁਸਾਡੀ ਪਰੀਆਂ ਲਖ ਹਜਾਰਾਂ। ਇਹ ਗਲ ਕਹਿਕੇ ਬੱਧੀ ਹਥੀਂ ਦੇਉ ਖਲਾ ਹੈ ਅਰਜੀ ਤੂੰ ਹੁਣ ਰਾਜੀ ਹੈਂ ਸ਼ਾਹਜ਼ਾਦੇ ਕੀ ਤੇਰੀ ਹੈ ਮਰਜੀ ਕਿਹਾ ਸ਼ਾਹਜ਼ਾਦੇ ਤੇਰੇ ਉਤੇ ਲੂੰ ਲੂੰ ਮੇਰਾ ਰਾਜੀ। ਦੋਹਾਂ ਜਹਾਨਾਂ ਦੇ ਵਿਚ ਤੇਰਾ ਭਲਾ ਕਰੇ ਰਬ ਕਾਜੀ। ਇਹ ਗਲ ਕਹਿਕੇ ਮੁੜ ਆਇਆ ਅਪਨੀ ਘਰੀਂ ਮਕਾਨੀ। ਉਸ ਚਮਨ ਵਿਚ ਰਹਿਨ ਕਦੀਮੀ ਦੋਵੇਂ ਦਿਲਬਰ ਜਾਨੀ। ਸ਼ਾਹ ਬਹਿਰਾਮ ਹੁਸਨਬਾਨੋ ਹੁਣ ਦੋਵੇਂ ਦਿਨ ਤੇ ਰਾਤੀਂ ਇਹਨਾਂ ਐਸ਼ਾਂ ਖੁਸ਼ੀਆਂ ਅੰਦਰ ਕਰਦੇ ਰਹਿੰਦੇ ਝਾਂਤੀਂ ਨਿਤ ਸ਼ਰਾਬ ਕਬਾਬ ਤਮਾਸ਼ੇ ਖਾਣੇ ਚੰਗੇ ਚੰਗੇ। ਅਠ ਪਹਿਰ ਹਜ਼ੂਰ ਉਹਨਾਂ ਦੇ ਖਾਵਣ ਜੋ ਦਿਲ ਮੰਗੇ। ਸ਼ਾਹ ਬਹਿਰਾਮ ਜਦੋਂ ਫਿਰ ਉਸਥੀਂ ਤਲਬ ਵਸਲ ਦੀ ਭਾਲੇ। ਹੁਸਨਬਾਨੋ ਹਰ ਹੀਲੇ ਉਸ ਨੂੰ ਏਸ ਖਿਆਲੋਂ ਟਾਲ ਕਹਿੰਦੀ ਸ਼ਾਹ ਬਹਿਰਾਮ ਮੈਨੂੰ ਤੂੰ ਹਰਗਿਜ ਅੰਗ ਨਾ ਲਾਈਂ। ਬਿਨਾ ਇਜਾਜਤ ਮਾਂ ਬਾਪ ਮੇਰੇ ਦੇ ਇਹ ਗਲ ਲਾਇਕ ਨਾਹੀਂ। ਮੈਂ ਤਾਂ ਹੋਇ ਰਹੀ ਹਾਂ ਤੇਰੀ ਬਰਦੀ ਬਾਝੋਂ ਦੰਮਾਂ। ਪਰ ਤੂੰ ਸਬਰ ਕਰੀਂ ਦਿਨ ਕਿਤਨੇ ਦੇਖ ਖੁਦਾਂ ਦਿਆਂ ਕੰਮਾਂ। ਇਹ ਹੁਣ ਨਾਲ ਹੁਸਨ ਦੇ ਏਥੇ ਖੁਸ਼ੀਆਂ ਕਰਦਾ।ਇਮਾਮ ਬਖਸ਼ ਤੂੰ ਹਾਲ ਸੁਣਾਈਂ ਉਸਦੇ ਪਿਛਲੇ ਘਰਦਾ

### ਸ਼ਾਹ ਬਹਿਰਾਮ ਦੇ ਪਿਛਲੇ ਘਰ ਦਾ ਹਾਲ

ਜਿਸ ਦਿਨ ਲਸ਼ਕਰ ਥੀਂ ਸ਼ਾਹਜਾਦਾ ਗਾਇਬ ਹੋ ਗਿਆ ਸੀ। ਛਡ ਵਤਨ ਘਰ ਬਾਰ ਪਿਆਰਾ ਪਲ ਵਿਚ ਹੋਇਆ ਉਦਾਸੀ। ਪਿਛੇ ਬਾਦਸ਼ਾਹੀ ਦਾ ਮਾਲਕ ਹੋਰਨਾਂ ਕੋਈ। ਸਾਹੀ ਸੁਞਾ ਮੁਲਕ ਵਲਾਇਤ ਖਾਲੀ ਕੌਣ ਕਰੇ ਬਾਦਸ਼ਾਹੀ। ਕੁਲ ਅਮੀਰ ਇਕਠੇ ਹੋ ਕੇ ਸਾਰੇ ਮਿਲ ਮਿਲ ਬਹਿੰਦੇ ਮਾਲਕ ਬਾਝੋਂ ਮੁਲਕ ਨਾ ਰਹਿੰਦਾ ਇਹ ਗਲ ਸਾਰੇ ਕਹਿੰਦੇ। ਓੜਕ ਬਹਿਕੇ ਰਲ ਮਿਲ ਸਭਨਾਂ ਇਹੋ ਮਤਾ ਪਕਾਇਆ। ਤਾਜ ਖਿਲਾਵਤਦਾ ਸਿਰ ਧਰਗੇਤਖਤ ਵਡੀਰ ਬਹਾਇਆ। ਬੈਠਾ ਤਖਤਵੀਰ ਹਰਦਮ ਕਰਨ ਲਗਾ ਬਾਦਸ਼ਾਹੀ। ਵਡਾ ਜਾਲਮ ਚੋਰ ਉਚ ਕਾ ਖੂਨੀ ਦਾ ਰਜ ਨਾਹੀ। ਜਾਲਮ ਜੁਲਮ ਕਰੇ ਦਿਨ ਰਾਤੀ ਵਸਦਾ ਮੁਲਕ ਉਜਾੜੇ।ਜਿਉਂ ਬਘਿਆੜ

ਪਏ ਵਿਚ ਇਜੜ ਫੜ ਫੜ ਭੇਡਾਂ ਪੜੇ। ਜਿਤਨੇ ਸ਼ਾਹ ਬਹਿਰਾਮ ਦੇ ਆਏ ਸਤਰੀਂ ਹਰਮ ਤਮਾਮੀ। ਸਭਨਾਂ ਨਾਲ ਬੇਅਦਬੀ ਕੀਤੀ ਓਸ ਵਜੀਰ ਹਰਾਮੀ। ਸਤ ਕਬੀਲੇ ਸ਼ਾਹ ਬਹਿਰਾਮ ਕੁਲਆਹੀ ਮੁਖਤਾਰੀ ਉਸ ਵਜੀਰ ਹਰਾਮੀ ਕੀਤੀ ਨਾਲ ਛੇਆਂ ਬਦਕਾਰੀ ਸਤਵੀਂ ਸੀ ਉਹ ਨੇਕ ਸ਼ਾਹਜਾਦੀ ਸਾਹਿਬ ਹੋਸ਼ ਅਕਲ ਦੀ ਵਡੀ ਅਸਲੀ ਅਜੀਬ ਸ਼ਾਹਜਾਦੀ ਗੋਹਰ ਪਾਕ ਅਦਲਦੀ। ਉਸ ਤੇ ਜੋਰ ਬਥੇਰਾ ਲਾਇਆ ਉਸ ਬਦਬਖਤ ਬਦੀ ਨੇ ਓਹ ਸ਼ਾਹਜਾਦੀ ਰਹੀ ਸਲਾਮਤ ਆਪਣੇ ਨਾਲ ਯਕੀਨ। ਸ਼ਾਹ ਬਹਿਰਾਮ ਜਦੋਂ ਉਸ ਦਿਓ ਨੇ ਖੜਿਆ ਚਾੜ੍ਹ ਕੇ ਧਾੜੇ। ਲੜਕਾ ਜੰਮਿਆ ਸੀ ਉਸ ਰਾਤੀ ਪਿਛੋਂ ਓਸ ਦਿਹਾੜੇ। ਉਸ ਲੜਕੇ ਨੂੰ ਨਾਲ ਖੁਸ਼ੀ ਦੇ ਬੈਠੀ ਘਰ ਵਿਚ ਪਾਲੇ। ਚੰਗੀ ਮੰਦੀ ਖਾਹਸ ਰਬ ਦੀ ਬੈਠੀ ਸਿਰ ਪਰ ਝਾਲੇ। ਕਰਦਾ ਜਦੋਂ ਵਜੀਰ ਹਰਾਮੀ ਨਜਰ ਬੁਰੀ ਉਸ ਗਲਦੀ। ਸਾਫ ਜਵਾਬ ਸਤਾਬ ਸ਼ਾਹਜਾਦੀ ਏਹ ਲਿਖ ਉਸ ਨੂੰ ਘਲਦੀ ਸੁਣ ਤੂੰ ਨਿਮਕ ਹਰਾਮ ਵਜੀਰਾ ਕੌਣ ਹੋਵੇਂ ਤੂੰ ਪਾਜੀ। ਨਾਲ ਅਸੀਲਾਂ ਤੇ ਅਸਰਾਫਾਂ ਚਾਹੇ ਦਸਦੇ ਦਵਾਜੀ। ਸਾਹ ਬਹਿਰਾਮ ਨਾ ਤੈਨੂੰ ਸੁਝਦਾ ਜਿਸ ਦੇ ਅਸੀਂ ਕਬੀਲੇ ਚਾਹੇ ਵੜਾ ਕਿਵੇਂ ਜਾ ਸਭਰਾ ਕਰਦਾ ਹੈ ਨਿਤ ਹੀਲੇ ਜੇਤੂ ਆਣ ਵੜੇਂ ਘਰ ਸਾਡੇ ਕਰਕੇ ਜੋਰਾ ਜਬਰੀ ਆਪ ਮੇਰਾ ਤੈਨੂੰ ਵੀ ਮਾਰਾ ਪਲ ਵਿਚ ਮਾਰ ਕਟਾਰੀ ਹੋਯਾ ਵਜੀਰ ਬਹੁਤ ਸ਼ਰਮਿੰਦਾ ਸੁਣਕੇ ਏਹ ਸੁਨੇਹਾ ਭੜਕ ਲਗੀ ਅਗ ਤਨ ਓਸਦੇ ਨੂੰ ਚੜਿਆ ਰਜਬ ਅਜੇਹਾ ਕਹਿੰਦਾ ਅਜੇ ਤੁਹਾਡੇ ਵਿਚੋਂ ਗਈ ਨਹੀਂ ਮਗਰੂਰੀ। ਮਾਨ ਗੁਮਾਨ ਤੁਹਾਡੇ ਜਿਤਨੇ ਭੰਨ ਕੀਤਾ ਰਬ ਚੂਰੀ ਮੈਨੂੰ ਬਾਦਸ਼ਾਹੀ ਰਬ ਦਿਤੀ ਫਿਰਿਆ ਹੋਰ ਜਮਾਨਾ। ਕਿਥੇ ਹੈ ਉਹ ਤੁਹਾਡਾ ਮਾਲਕ ਜਿਸਦਾ ਰਖੇਂ ਮਾਨਾ। ਮੁੜ ਜਵਾਬ ਦਿਤਾ ਸ਼ਾਹਜਾਦੀ ਸੁਣ ਤੂੰ ਨਿਮਕ ਹਰਾਮੀ। ਇਹ ਸ਼ਾਹਜਾਦਾ ਬਣੂ ਬਾਦਸ਼ਾਹ ਜਦ ਇਸ ਸੁਰਤ ਕਰਾਨੀ ਏਹ ਕੀ ਦਾਅਵਾ ਬਾਦਸ਼ਾਹੀ ਦਾਂ ਮੇਰੇ ਨਾਲ ਕਰੇਗਾ। ਪਰਬਤ ਨੂੰ ਜੇ ਟਕਰ ਮਾਰੇ ਮੂੰਹ ਸਿਰ ਭੰਨ ਮਰੇਗਾ ਕਿਉਂ ਹਰ ਖੋਹ ਲਏਗਾ ਮੈਥੋਂ ਬਾਦਸ਼ਾਹੀ ਸਾਮਿਆ ਨੇ ਸ਼ੇਰਾ ਪਾਸੋਂ ਮਾਸ ਸਲੂਣਾ ਲਵੇ ਤਾਂ ਕੋਈ ਜਾਣੇ। ਮੁੜ ਜਾਹ ਫੇਰ ਕਹਿਆ ਸ਼ਾਹਜਾਦੀ ਤੂੰ

ਬਦਤਖਤ ਬੇਦੀ ਨਾ। ਬਾਦਸ਼ਾਹੀ ਦੇ ਲਾਇਕ ਨਾਹੀਂ ਤੂੰ ਬਦਜਾਤ ਕਮੀਨਾ ਹਥੋਂ ਦੌਲਤ ਮੁਲਕ ਅਸਾਡਾ ਸਾਰਾ ਤੂੰ ਖੋਹ ਲੀਤਾ। ਖਾ ਖਾ ਹਇਓਂ ਨਿਮਕ ਹਰਾਮੀ ਸ਼ੁਕਰ ਬਆ ਨਾ ਕੀਤਾ ਜੇ ਸਾਹਜ਼ਾਦੇ ਨੂੰ ਫਿਰ ਕਿਸਮਤ ਆਈ ਇਹ ਯਤੀਮੀ। ਓੜਕ ਫੇਰ ਯੀਨਾਂ ਉਤੇਂ ਕਰਦਾ ਰਬ ਹਲੀਮੀ। ਨਿਕਿਆਂ ਥੀ ਚਾ ਵਡੇ ਕਰਦਾ ਜਦ ਉਹ ਕਰਮ ਕਮਾਵੀਆ ਜਦ ਚਿੜੀਆਂ ਥੀਂ ਰਬ ਡਾਢਾ ਖੂਨੀ ਬਾਜ ਕਹਾਵੇ। ਇਸ ਲੜਕੇ ਸ਼ਾਹਜਾਦੇ ਤਾਈਂ ਜਾਂ ਰਬ ਚਾ ਵਡਿਆਵੇ। ਉਸ ਭਾਵੇ ਤਾਂ ਮਛਰ ਪਾਸੋਂ ਹਾਥੀ ਚਾ ਮਰਵਾਵੇ ਹੈ ਉਮੈਦ ਜੋ ਉਤੇ ਇਸਦੇ ਹੋਈ ਫ਼ਜਲ ਇਲਾਹੀ। ਦੇਵੇਗਾ ਰਬ ਇਸਦਾ ਇਸ ਨੂੰ ਤਾਜਤਖਤ ਬਾਦਸਾਹੀ। ਫਿਰ ਵਜੀਰ ਤਾਂਈਂ ਜਾ ਪਹੁੰਚੀ ਇਹ ਗਲ ਉਸਦੇ ਕੰਨੀਂ। ਨਾਲ ਗਜਬਦੇ ਭਿਖਿਆ ਮੂਜੀ ਜਿਉਂ ਆਰਨ ਵਿਚ ਖੰਨੀਂ। ਏਹ ਸਲਾਹ ਹੁਣ ਕੀਤੀ ਮੂਜੀ ਬਾਹਿ ਗੁਸੇ ਵਿਚ ਯਾਰਾਂ। ਏਹ ਲੜਕਾ ਹੈ ਦੁਸ਼ਮਨ ਮੇਰਾ ਮੈਂ ਇਸ ਦੀ ਥਾਂ ਮਾਰਾਂ। ਜੰਮਦੇ ਹੀ ਇਸ ਨਾਗ ਬਚੇ ਦਾ ਮੈਂ ਕਿਵੇਂ ਸਿਰ ਕਟਾਂ। ਇਹ ਕੰਡਿਆਂ ਵਾਲਾ ਬੂਟਾ ਮੁਢੋਂ ਜੰਮਦਾ ਹੀ ਪੁਟ ਸੁਟਾਂ। ਏਹ ਗਲ ਸੁਣ ਕੇ ਕੁਲ ਅਮੀਰਾਂ ਦਿਤੀ ਬਹੁਤ ਦੁਹਾਈ ਕਰਨਾ ਖ਼ੂਨ ਕਿਸੇ ਦਾ ਨਾਹਕ ਨਾਹੀਂ ਏਹ ਭਲਿਆਈ। ਜੇ ਤੂੰ ਮਾਰੇਂ ਇਹ ਸ਼ਾਹਜ਼ਾਦਾ ਬਹੁਤ ਯਤੀਮ ਵਿਚਾਰ। ਪਵੇ ਜਮੀਨ ਅਸਮਾਨਾ ਤੋੜੀ ਤੇਰਾ ਸੋਰ ਕਰਾਰਾ। ਇੰਸਦੇ ਖ਼ੂਨੈਂ ਸਿਰ ਤੇਰੇ ਤੇ ਗਜਬ ਪਵੇ ਸੁਲਤਨੀ। ਜਾਲਮ ਖ਼ੂਨੀ ਨਾਮ ਹੋਵੇਗਾ ਤੇਰਾ ਦੋਹੀਂ ਜਹਾਨੀਂ। ਜਾਂ ਨੀਯਤ ਜਾਲਮ ਦੀ ਉਤਾਂਹ ਸਾਰਿਆਂ ਵਲ ਮਿਲਰਦੀ ਫਿਰ ਮੁੜ ਏਹ ਸਲਾਹ ਉਹ ਮੂਜੀ ਮੇਹਕਮ ਦਿਲ ਵਿਚ ਬਧੀ। ਕਢ ਘਰਾਂ ਥੀਂ ਬਾਹਰ ਕੀਤਾ ਤਾਂ ਉਸ ਬਈਮਾਨ ਮਾਂ ਪੁਤਰ ਨੂੰ ਕੈਦ ਕਰਾਇਆ ਚਾ ਵਿਚ ਬੰਦੀ ਖਾਨੇ। ਬੰਦੀ ਖਾਨਾ ਹੇਠ ਜਿਮੀ ਦੇ ਡੂੰਘਾ ਖੂਹ ਅੰਧਰਾ ਦੋਜਕ ਨਾਲ ਉਸ ਵਿਚ ਲਭ ਬਹੁਤ ਅਜਾਬਾ ਭਲੇਰਾ। ਚੰਦ ਸੂਰਜ ਦੀ ਉਸ ਵਿਚ ਕਿਧਰੋਂ ਹਰਗਿਜ ਲੋ ਨਾ ਲਗੇ ਕਿਸੇ ਤਰਫ ਥੀਂ ਦੁਨੀਆਂ ਵਾਲੀ ਸਰਦ ਹਵਾਨਾ ਲਗੇ ਹੂਰ ਬਹਿਸ਼ਤਾਂ ਦੀ ਸ਼ਾਹਜ਼ਾਦੀ ਕੁਛੜ ਬਾਲ ਅਯਾਣਾ। ਦੋਜਕਦ ਵਿਚ ਪਿਆ ਬਹਿਸ਼ਤੀ ਦੇਖ ਰਬ ਦਾ ਭਾਣਾ। ਕੈਦ ਹੋਏ ਵਿਚ ਬੰਦੀਖਾਨੇ ਬਾਝ ਗੁਨਾਹ ਤਕਸੀਰੇ

ਦਸ ਕਿਤੇ ਵਲ ਨਸ਼ੇ ਕੋਈ ਡਢੀਦੀ ਤਕਦੀਰੋਂ ਨਾਜਕ ਬਦਨ ਜਿਨ੍ਹਾਂ ਦੇ ਆਹੇ ਰੇਸ਼ਮ ਵਿਚ ਲਪਟ ਤਹ ਵਿਚ ਬੰਦੀ ਖਾਨੇ ਦੇਖੋ ਖਾਕ ਜਿਮੀਂ ਤੇ ਲੇਟੇ। ਨਾ ਹੁਣ ਓਥੇ ਪਲੰਘ ਤੁਲਾਈ ਨਾ ਤੋਸ਼ਕ ਸਰਹਾਣੇ ਮਖਮਲ ਅਤਲਹ ਪਹਿਨਣ ਵਾਲੇ ਹੋਏ ਖਾਕ ਟਿਕਾਣੇ, ਫੁਲ ਗੁਲਾਬ ਰਵੇਲ ਚੰਬਲੀ ਨਾਜਕ ਬਦਨ ਜਿਨ੍ਹਾਂ ਦੇ, ਬੰਦੀਖਾਨੇ ਵਿਚ ਦੇਖੋ ਕਿਆ, ਕੁਝ ਹਾਲ ਉਹਨਾਂ ਦੇ, ਆਈ ਸਾਗ ਗਜਬ ਦੀ ਜਾਣੋ ਆ ਲਗੀ ਵਿਚ ਸੀਨੇ, ਹੁਕਮ ਕਰਨ ਸੁਲਤਾਨਾਂ ਉਤੇ ਨਫਰ ਗੁਲਾਮ ਕਮੀਨੇ, ਅਠੀਂ ਪਹਿਰੀਂ ਮਾਂ ਪੁਤਰ ਨੂੰ ਉਸ ਜਲਮ ਬਦੀਨੇ, ਪਿਆਲਾ ਪਾਣੀ ਤੇ ਇਕ ਰੋਟੀ ਰੋਜ ਮੁਕਰਾਂ ਕੀਨੇ। ਰਾਖੇ ਚੌਂਕੀਦਾਰ ਉਹਨਾਂ ਤੇ ਕਰਨ ਤਾਕੀਦ ਬਹਾਦੇ। ਮਤ ਕੋਈ ਦਰਦੀ ਏਹਦੇ ਚੋਰੀ ਆਨ ਤੁਆਮ ਚੁਆਏ। ਮਾਂ ਪੁਤਰ ਵਿਚ ਬੰਦੀ ਖਾਨੇ ਜਾਂ ਉਹ ਆਦਮ ਆਏ ਵਿਚ ਦਰਗਾਹ ਖੁਦਾ ਦੀ ਅੰਦਰ ਰੋ ਰੋ ਅਰਜ ਸੁਣਾਏਯਾ ਰਬ ਤੇਰੀਆਂ ਬੇਪਰਵਾਹੀਆਂ ਤੂੰ ਜਬਰ ਕਹਾਵੇ ਬਾਦਸ਼ਾਹ ਨੂੰ ਬੰਦੀਖਾਨੀ ਨਾ ਡਰਾਂ ਤਖਤ ਬਹਾਵੇਂ ਤਖਤੋਂ ਪਟਸੁਟ ਵਿਚ ਤਖਤੈ ਵਖਤ ਤਵ ਸੁਲਭਾਨ। ਹੁਕਮ ਕਰਨ ਬਦਜਾਤ ਕਮੀਨੇ ਖਾਵਨ ਮਾਲ ਖਜਾਨਾ ਸ਼ਾਹ ਬਹਿਰਾਮ ਜਦੋਂ ਸੀ ਉਸ ਦਾ ਸਿਰ ਸਾਡੇ ਤੇ ਸਾਯਾ ਗਿਆ ਅਸੀਂ ਥੀਂ ਓਹ ਖੁਸ਼ੀ ਦਾ ਵੇਲਾ ਵਕਤ ਖਹਾਯਾ ਓੜਕ ਏਸ ਤਰ੍ਹਾਂ ਸ਼ਾਹਜ਼ਾਦੀ ਨਾਲ ਰਜਾ ਜਬਾਰੀ ਪੰਜ ਵਰੇ ਬੰਦੀਖਾਨੇ ਰੋਂਦਿਆਂ ਉਮਰ ਗੁਜਾਰੀ। ਸ਼ਾਹ ਬਹਿਰਾਮ ਦੀ ਸੂਰਤ ਹਜਾਰ ਦਿਲ ਦੇ ਅੰਦਰ ਕਰ ਰੇ। ਰੋ ਰੋ ਆਪਣਾ ਹਾਲ ਸੁਣਾਵੇ ਨੈਣ ਹੰਝੂ ਥੀਂ ਭਰ ਕੇ। ਕਹਿੰਦੀ ਸ਼ਾਹ ਬਹਿਰਾਮ ਤੇਰੇ ਤੋਂ ਮੈਂ ਸਦਕੇ ਮੈਂ ਵਾਰੀ। ਦੇਖ ਹੋਇਆ ਕੀ ਹਾਲ ਅਹਾਦਾ ਰਬ ਦੀ ਕੁਦਰਤ ਨਿਆਰੀ ਸਾਹਬਤਕ ਤੇਰੇ ਵਿਚ ਬੈਠਿਆ ਮਿਲਿਆ ਬੰਦੀਖਾਨਾ ਆ ਅਜਦੇਕ ਅਹਿਖਲ ਅਸਾਡਾ ਸ਼ਹਿਨਸ਼ਾਹ ਸੁਲਤਾਨਾ। ਇਹ ਅਜੀਜ ਪੁਤਰ ਸਿਸ ਦਿਨ ਦਾ ਰਬ ਪੈਦਾ ਕੀਤਾ। ਜੰਮਦੇ ਲਈ ਦੁਖਾਂ ਦੀ ਗੁੜਤੀ ਦੁਧ ਅੰਦੋਹਦਾ ਪੀਤਾ। ਏਹ ਨਾਜਕ ਬਦ ਖਜ ਦੇ ਲਾਇਕ ਵਿਚ ਬਾਗ ਦੋਸਤਾਨਾ। ਜੰਮਦੇ ਨੂੰ ਏਹ ਖਾਸ ਪੰਗੂੜਾ ਮਿਲਿਆ ਬੰਦੀ ਖਾਨਾ ਖੁਸ਼ੀਆਂ ਸਾਡੀ ਕਿਸਮਤ ਵਿਚੋਂ ਗਈ ਜਿਮੀਂ

ਆਸਮਾਨੋ। ਦਾਣਾ ਪਾਣੀ ਰਿਜਕ ਅਸਾਡਾ ਗਿਆਨ ਖੁਟਜਾਨੋਂ ਆਲੇ ਖਬਰ ਅਸਾਜੀ ਜਲਦੀ ਹੁਣ ਤੂੰ ਸ਼ੇਰ ਜਵਾਨਾ। ਮਾਰ ਵਿਖਾਲ ਇਕ ਵਾਰ ਅਸਾਨੂੰ ਵਡਿਆ ਬੇਈਮਾਨਾ। ਜੇਤੂੰ ਹੈਂ ਕਿਤੇ ਵਲ ਜਿੰਦਾ ਇਤਵਲ ਵਾਗਾਂ ਮੋੜੀ। ਨਿਮਕ ਹਰਾਮ ਵਜੀਰ ਬੇਦਰਦੀ ਪਹਿਲੋਂ ਗਰਦਨ ਤੋੜੀ ਏਹ ਹੁਣ ਏਸ ਤਰ੍ਹਾਂ ਸ਼ਾਹਜ਼ਾਦੀ ਰੋਂਦੀ ਕਰ ਕਰ ਜਾਰੀ ਇਮਾਮ ਬਖਸ਼ ਹੁਣ ਕਰ ਤੂੰ ਹਿੰਮਤ ਨਾਲ ਖੁਦਾਏ ਯਾਰੀ। ਸ਼ਾਹ ਬਹਿਰਾਮ ਤੋੜੀਂ ਇਹ ਖਬਰਾਂ ਚਲ ਪੁਚਾਈਂ। ਬੰਦੀ ਖਾਨਾਂ ਦੀ ਹੁਣ ਝਬਦੇ ਬੰਦ ਖਲਾਸ ਕਰਾਈਂ।

ਸ਼ਾਹ ਬਹਿਰਾਮ ਨੇ ਸੁਪਨੇ ਵਿਚ ਘਰ ਦਾ ਹਾਲ ਦੇਖਣਾ ਤੇ ਦੇਉ ਸਫੈਦ ਤੇ ਰੁਖਸਤ ਲੈਣੀ

ਸੁਤੀ ਹੁਸਨਬਾਨੋ ਇਕ ਰਾਤੀਂ ਅੰਦਰ ਰੰਗ ਮਹੱਲਾਂ। ਸਾਹਬਹਿਰਾਮ ਸੁਤਾ ਵਿਚ ਖੁਸ਼ੀਆਂ ਕਰ ਕਰ ਮਿਠੀਆਂ ਗਲਾਂ। ਹੁਕਮ ਖੁਦਾ ਦੇ ਸੁਤਿਆਂ ਉਸ ਨੂੰ ਨੀਂਦਰ ਆਈ ਮਿਠੀ। ਸਭ ਹਕੀਕਤ ਘਰ ਬਾਹਰ ਦੀ ਸੁਫਨੇ ਦੇ ਵਿਚ ਡਿਠੀ। ਜੋ ਜੋ ਜੁਲਮ ਹਰਾਮਾਂ ਤੇ ਹੋਯਾ ਘਰੀ ਖਰਾਬੀ। ਦੇਖ ਬੇਤਾਬ ਹੋਯਾ ਉਸ ਖਾਬੋਂ ਬੈਠਾ ਸ਼ਤਾਬੀ। ਜਾਂ ਉਸ ਖਾਬੋਂ ਫਾਰਗ ਹੋਯਾ ਵਿਚ ਮਿਜਾਜਤਗੀਰੀ। ਪੁਛਿਆ ਹੁਸਨ ਬਾਨੋ ਨੇ ਉਸਤੋਂ ਏਹ ਕੀ ਹੈ ਦਿਲਗੀਰੀ। ਸੁਫਨਾ ਦੇਖ ਲਗਾ ਗਮ ਮੈਨੂੰ ਦਿਲ ਨੂੰ ਸੋਗ ਪਿਆਸੀ। ਸਬਰ ਕਰਾਰ ਨਾ ਆਵੇ ਮੈਨੂੰ ਹੋਯਾ ਜੀਉਂਦਾ ਸੀ। ਹੁਣ ਮੈਂ ਕਿਵੇਂ ਵਤਨ ਨੂੰ ਪਹੁੰਚਾ ਏਹ ਹੈ ਖਾਹਸ਼ ਮਨ ਦੀ। ਲਵਾਂ ਖਬਰ ਘਰ ਬਾਰ ਵਤਨ ਦੀ ਦਸਤ ਤੇ ਦੁਸ਼ਮਣ ਦੀ। ਕਹਿਆ ਹੁਸਨ ਬਾਨੋ ਚਲ ਸਾਹਾ ਤੁਰੀਬਕਰ ਬਿਸਮਿੱਲਾ। ਦੇਵ ਸਫੈਦ ਕੋਲੋਂ ਲੈ ਰੁਖਸਤ ਹੋਵੇ ਕਮ ਸਵੱਲ। ਦੇਵ ਸਫੈਦ ਅਗੇ ਫਿਰ ਜਾਕੇ ਕੀਤੀ ਵਿਥਿਆ ਸਾਰੀ ਕਹਿੰਦਾ ਵਤਨ ਪੁਚਾਈ ਮੈਨੂੰ ਕਰਕੇ ਮਦਦ ਭਾਰੀ। ਦੇਵ ਕਰਿਆ ਮੈਂ ਨਾਮ ਤੇਰੇ ਤੋਂ ਪਲ ਪਲ ਵਾਰੀ ਜਾਵਾਂ। ਹੁਸਨਬਾਨੋ ਅਤੇ ਤੈਨੂੰ ਫਰਾਂਸ ਸ਼ਹਿਰ ਪੁਚਾਵਾਂ। ਏਹ ਗਲ ਕਹਿਕੇ ਦੋ ਦੇਵਾਂ ਦੇ ਪਕੜ ਬਣਾਏ ਘੋੜੇ ਕਰ ਅਸਵਾਰ ਉਨ੍ਹਾਂ ਦੇ ਉਤੇ ਸ਼ਹਿਰ ਫਰਾਂਸ ਵਲ ਟੋਰੇ। ਇਕ ਉਤੇ ਬਹਿਰਾਮ ਸ਼ਾਹਜਾਦਾ ਮਾਰ ਫਰਾਕ ਚੜ੍ਹਿਆ। ਦੂਜੇ ਉਤੇ ਹੁਸਨਬਾਨੋ ਨੇ ਰਾਹ ਮਜਣ ਦਾ ਫੜਿਆ ਫੇਰ ਇਕ ਵਾਲੇ ਦੇ ਉਨ ਦਿਤਾ ਸ਼ਾਹਬਹਿਰਾਮ ਤਾਈਂ। ਲੋੜ ਪਵੇ ਜਿਸ ਵੇਲੇ

ਤੈਨੂੰ ਇਸ ਨੂੰ ਚਾ ਧੁਖਾਈਂ । ਪਵੇ ਕੋਈ ਮੁਸ਼ਕਲ ਤੈਨੂੰ ਦੁਨੀਆਂ ਦੇ ਵਿਚ ਭਾਰੀ। ਮੈਂ ਉਸ ਵੇਲੇ ਸਿਰ ਤੇਰੇ ਪਹੁੰਚਾਗਾ ਇਕ ਵਾਰੀ । ਉਡ ਵਿਚ ਹਵਾ ਦੇ ਘੋੜੀ ਫਰਾਂਸ ਦੀ ਵਲ ਨਾਈ। ਕਈ ਹਜਾਰ ਕੋਹਾਂ ਦਾ ਪੈਂਡਾ ਇਕ ਘੜੀ ਵਿਚ ਆਏ ਛਰਾਂਸ ਸ਼ਹਿਰ ਪਿਆ ਜਦ ਨਜਰੀਂ ਸ਼ਾਹਬਹਿਰਾਮ ਦੇ ਤਾਈਂ, ਹੈਰਤ ਨਾਲ ਹੋਯਾ ਮੁਤਅੱਤਬ ਪੜਦਾ ਹਮਦਸਾਈ, ਦੋਵੇਂ ਦੇਵ ਉਨ੍ਹਾਂ ਦੇ ਜੇਹੜੇ ਬਣੇ ਹੋਏ ਮਨ ਘੋੜੇ ਕਰਕੇ ਰੁਖਸਤ ਸ਼ਾਹਜਾਦਾ ਨੇ ਫੇਰ ਪਿਛਾਹਾਂ ਮੋੜੇ ਆਪ ਹੁਸਨਬਾਨੋ ਸਣੇ ਹੋਯਾ ਦਾਖਲ ਵਿਚ ਸ਼ਹਿਰ ਦੇ। ਵੜਿਆ ਖੁਦ ਸੋਦਾਗਰ ਬਣ ਕੇ ਕਰਸਾਮਾਨ ਸਫਰਦੇ। ਇਕ ਸਰਵਾਨਾਂ ਦਾ ਘਰ ਆਯਾ ਸਾਹਿਬ ਸਤਰ ਚੰਗੇਰਾ। ਕੀਤਾ ਉਸ ਸੌਦਾਗਰ ਜਾ ਕੇ ਉਸ ਦੇ ਘਰ ਵਿਚ ਡੇਰਾ ਘਰ ਦੇ ਮਾਲਕ ਨੂੰ ਫਿਰ ਪੁਛਦਾ ਕਹੁ ਸਰਵਾਨਾਂ ਭਾਈ। ਕੇਹੜਾ ਹਾਕਮ ਏਸ ਸ਼ਹਿਰ ਦਾ ਕਰਦਾ ਹੈ ਬਾਦਸ਼ਾਹੀ। ਜੁਲਮ ਕਰੇਯਾ ਅਦਲ ਹੈ ਓਹ ਕੀ ਓਸਦਾ ਪੇਸ਼ਾ। ਕੀ ਕੀ ਸਿਫਤਾਂ ਉਸਦੇ ਅੰਦਰ ਰਖਦਾ ਕੀ ਅੰਦੇਸ਼ਾ ਕਹਿਦਾ ਸੁਣ ਸੌਦਾਗਰ ਜੀ ਮੈਂ ਦੇਖਾਂ ਸੂਰਤ ਤੇਰੀ ਵਡਾ ਜੋਸ਼ ਖਵੇ ਦਿਲ ਮੇਰੇ ਛੁਟੇ ਦਰਦ ਅੰਧੇਰੀ ਵਾਲੀ ਏਸ ਸ਼ਹਿਰ ਦਾ ਮੁਢੋਂ ਜਿਸਦਾ ਸੀ ਪਿਉ ਦਾਦਾ। ਤੇਰੇ ਵਾਂਗੂੰ ਸੂਰਤ ਉਸਦੀ ਨਾਮ ਬਹਿਰਾਮ ਸ਼ਾਹਜਾਦਾ । ਹੁਣ ਤਕ ਉਸਦੀ ਖਬਰ ਨਾ ਆਈ ਕਿਧਰੋਂ ਪਤਾ ਨਿਸ਼ਾਨੀ। ਦੇਖਦਿਆਂ ਉਹ ਗਾਇਬ ਹੋਇਆ ਉਡ ਚੜਿਆ ਅਸਮਾਨੀ। ਪਿਛੋਂ ਉਸ ਦੇ ਰਲ ਉਮਰਾਵਾਂ ਤਖਤ ਵਜੀਰ ਬਹਾਇਆ। ਸ਼ਾਮਤ ਏਸ ਜਮੀਨ ਤੇ ਉਸਨੂੰ ਹਾਕਮ ਰਬ ਬਣਾਇਆ । ਛੇਆਂ ਮਹਿਲਾਂ ਦੇ ਵਿਚ ਉਹ ਮੂਜੀ ਜਾਕੇ ਦਾਖਲ ਹੋਯਾ। ਸਤਵੀਂ ਵੜਨ ਨਾ ਦਿਤਾ ਉਸਨੂੰ ਓਥੇ ਰਬ ਨਾਂ ਢੋਯਾ ਉਹ ਸ਼ਾਹਜਾਦੀ ਉਤੇ ਮੂਜੀ ਜੋਰ ਵਡਾਨਾ ਰਹਿਆ। ਉਸਦੀ ਸ਼ਰਮ ਹਯਾ ਰਬ ਸਪੀਨਾ ਮੰਨਿਆ ਉਸ ਕਹਿਆ ਜਿਸ ਦਿਨ ਤੋਂ ਫਿਰ ਸ਼ਾਹ ਬਹਿਰਾਮ ਦਾ ਰਬ ਵਿਛੋੜਾ ਪਾਇਆ। ਓਸੇ ਦਿਨ ਸੀ ਸ਼ਾਹਜਾਦੀ ਨੇ ਸੁੰਦਰ ਬੇਟਾ ਜਾਇਆ । ਵੈਰੀ ਵੈਰ ਪਿਆ ਫਿਰ ਉਸ ਦੇ ਕਰਕੇ ਜੋਰ ਪਿੰਗਾਣੇ ਕੈਦ ਕਰਾਇਓ ਸੁ ਬੰਦੀਖਾਨੇ ਸਣ ਉਸ ਬਾਲ ਅੰਞਾਣੇ । ਅੱਠੀਂ ਪਹਿਰੀਂ ਮਾਂ ਪੁਤਰ ਨੂੰ ਰ ਉਹ ਦੁਸ਼ਮਣ ਜਾਨੀ। ਰੋਟੀ ਇਕ ਜਵਾਂਦੀ

ਦੇਂਦਾ ਇਕ ਪਿਆਲਾ ਪਾਣੀ ਪੰਜ ਵਰੇ ਵਿਚ ਬੰਦੀ ਖਾਨੇ ਮਾਂ ਪੁਤਰ ਨੂੰ ਹੋਏ। ਵਿਚ ਅਜਾਬ ਦੋਜਕ ਵਿਚ ਫੜ ਕੇ ਬਾਝ ਗੁਨਾਹੋਂ ਟੋਏ। ਜਾਂ ਬਹਿਰਾਮ ਸੁਣੀ ਏਹ ਵਿਥਿਆ ਲੂੰ ਲੂੰਗਹੇ ਹੋਇਆ। ਪਰ ਉਹ ਤੂਫਾਨ ਅਜਬ ਦਾ ਉਸਨੇ ਵਿਚ ਵਿਚ ਸਮਾਇਆ। ਲਗੀ ਭੁਖ ਹੁਸਨ ਬਾਨੋ ਨੂੰ ਬਹੁਤ ਹੋਈ ਦਰਮਾਂਦੀ। ਹੋਰ ਬਗੈਰ ਸਿਹਾਰ ਗੋਸ਼ਤ ਦੇ ਨਾ ਸੀ ਉਹ ਕੁਝ ਖਾਂਦੀ। ਲੈ ਕੇ ਤੀਰ ਕਮਾਨ ਸ਼ਾਹਜ਼ਾਬਾ ਤਰਫ ਜੰਗਲ ਉਠਧਾਨਾ ਕਰਾਂ ਤਿਆਰ ਸ਼ਿਕਾਰ ਲਿਆਕੇ ਹੁਸਨਬਾਨੋ ਦਾ ਖਾਣਾ ਇਹ ਸ਼ਿਕਾਰ ਪਿਛੇ ਵਿਚ ਜੰਗਲ ਜਾਂ ਕੁਛ ਦੂਰ ਗਿਆ ਸੀ। ਪਿਛੇ ਉਸ ਦੇ ਹੁਸਨਬਾਨੋ ਨੂੰ ਏਹ ਕਜੀਆ ਹੋਰ ਪਿਆ ਸੀ। ਜਿਹੜੇ ਘਰ ਸਰਵਨਾਂ ਦੇ ਵਿਚ ਉਹ ਸੀ ਬੈਠੀ ਆਹੀ। ਉਸ ਦੇ ਘਰ ਦੇ ਪਿਛਵਾੜੇ ਆਹਾ ਰਾਹ ਸੀ ਜਾਂਦਾ। ਉਸ ਘਰ ਦੇ ਪਿਛੇ ਇਕ ਪਲ ਆਣ ਖਲੋਂਦਾ। ਹੁਸਨਬਾਨੋ ਨੇ ਵੀ ਆਦਮੀਆਂ ਦਾ ਸੁਣਕੇ ਸ਼ੋਰ ਕਰਾਰਾ। ਬਾਰੀ ਵਿਚੋਂ ਦੇਖਣ ਲਗਾ ਕੇਹਾ ਪਿਆ ਬੁਲਾਰਾ। ਓਵੇਂ ਆ ਮੁੜ ਅੰਦਰ ਬੈਠੀ ਕਰਦੀ ਇਕ ਨਜਾਰਾ। ਪਿਆ ਵਜੀਰ ਉਤੇ ਫਿਰ ਉਸ ਦੀ ਸੂਰਤ ਦਾ ਚਮਕਾਰਾ। ਬਲੀ ਦੀ ਲਾਟ ਹੁਸਨਬਾਨੋ ਦੀ ਸੂਰਤ ਡਿਠੀ ਨੂਰੋਂ। ਵਾਂਗ ਪਤੰਗੇ ਮੋਯਾ ਜਲ ਬਲਕੇ ਦੇਖਦਿਆਂ ਹੀ ਦੂਰੋਂ। ਯਾ ਏਹ ਘਰ ਵਿਚ ਕਿਹੇ ਪਰੀ ਨੇ ਕੀਤਾ ਆਨ ਉਤਾਵਾਂ। ਯਾ ਕੋਈ ਹੂਰ ਬਹਿਸ਼ ਤੋਂ ਲਥੀ ਗਈ ਹੈ ਉਹ ਨਜਾਰ। ਖਬਰ ਲਵੋ ਉਹ ਕੌਣ ਕੋਈ ਹੈ ਕਿਸਦੀ ਹੈ ਜਹਾਨੀ। ਪਕੜ ਹਜੂਰ ਲਿਆਉ ਮੇਰੇ ਤਾ ਹੋਵੇ ਤਾਂ ਜਿੰਦਗਾਨੀ। ਅਰਜ ਕੀਤੀ ਘਰ ਵਾਲਿਆਂ ਸਾਹਾ ਇਕ ਸੌਦਾਗਰ ਆਇਆ। ਇਸ ਜਨਾਨੀ ਨੂੰ ਘਰ ਸਾਡੇ ਓਹਨੇ ਆਣ ਬਹਾਯਾ। ਹੁਕਮ ਦਿਤਾ ਉਸਮ ਜੀ ਪਕੜੋ ਤੁਰਤ ਪਿਆ ਦੇ ਦੌੜੇ। ਜ਼ੋਰਾਵਰੀ ਵੜ ਘਰ ਅੰਦਰ ਕੌਣ ਡਾਢਿਆ ਮੋੜੇ। ਜਾ ਕੇ ਹੁਸਨਬਾਨੋ ਨੂੰ ਓਨ੍ਹਾਂ ਹੈ ਬਤ ਨਾਲ ਬੁਲਾਇਆ ਉਠ ਸ਼ਤਾਬ ਦੀਦਾਰ ਤੇਰੇ ਨੂੰ ਆਪ ਸ਼ਹਿਨਸ਼ਾਹ ਆਇਆ। ਜੇ ਤੂੰ ਚਲੇਂ ਨਾਲ ਸੁਲਾਹ ਦੇ ਵਡਾ ਮਰਤਬ ਪਾਵੇ ਨਹੀਂ ਤਾਂ ਨਾਲ ਖੁਵਾਰੀ ਆਪ ਮਿੰਨਤਾਂ ਕਰਦੀ ਜਾਵਾਂ। ਕਹ ਸ਼ਾਹਜ਼ਾਦੀ ਗਲ ਸੁਣ ਇਕ ਮੂਲ ਨਾ ਸੈਂ ਹਾਂ ਨਸਾ ਪਰ ਖਾਹਸ਼ ਹੈ ਦਿਲ ਮੇਰੇ ਦੀ ਓਹ ਤੁਹਾਨੂੰ ਦਸਾਂ। ਚੰਗੀ ਲਵਾਂ ਪੁਸ਼ਾਕ ਦੁਆਲੇ

ਨਾਲੇ ਜੇਵਰ ਕਰਦੇ ਪਵਾਂ ਹਜ਼ੂਰ ਸ਼ਹਿਨਸ਼ਾਹ ਦੇ ਵਿਚ ਮੈਂ ਮਨਜ਼ੂਰ ਨਜ਼ਰ ਦੇ। ਇਹ ਸੰਦੂਕ ਅਸਾਡਾ ਆਹਾ ਕੁਫਲ ਲੋਹ ਦਾ ਜੜਿਆ। ਇਸ ਵਿਚ ਜਾਮਾਂ ਰਖਤ ਮੇਰੇ ਦਾ ਖਾਵੰਦ ਮੇਰੇ ਧਰਿਆ। ਕੁੰਜੀ ਇਸਦੀ ਹੈ ਹਥ ਉਸਦੇ ਓਹ ਖਸ਼ੀਦਾ ਧਰਿਆ। ਏਹ ਗਲ ਸੁਣਕੇ ਉਠ ਸਿਪਾਹੀਆਂ ਪਥਰ ਫੜਕੇ ਭਾਰਾ। ਤੋੜ ਕੁਫਲ ਸੰਦੂਕ ਕੀਤੇ ਨੇ ਪਲ ਵਿਚ ਪਾਰਾ ਪਾਰਾ। ਏਹ ਲੈ ਪਹਿਣ ਪੁਸ਼ਾਕ ਸ਼ਤਾਬੀ ਹੁਸਨਬਾਨੋ ਨੂੰ ਕਹਿੰਦੇ। ਆਪ ਸਭੇ ਦਰਵਾਜੇ ਵਿਚੋਂ ਨਿਕਲ ਯਿਛਾਹਾ ਬਹਿੰਦੇ। ਅਸਲੀ ਰਖਤ ਹੁਸਨਬਾਨੋ ਨੇ ਪਹਿਨਿਆਂ ਪਰੀਆਂ ਵਾਲਾ। ਸ਼ਕਲ ਕਬੂਤਰ ਦੀ ਹੋ ਚਲੀ ਜਿਉਂ ਪਰੀਆਂ ਦਾ ਚਾਲਾ ਮਾਰ ਉਡਾਰੀ ਵਿਚੋਂ ਬਾਰੀ ਬਹਿ ਕੇ ਮਹਿਲ ਮੁਨਾਰੇ। ਨਾਲ ਵਜੀਰ ਕਰੇ ਦੋ ਗਲਾਂ ਸੁਣਦੇ ਸ਼ਹਿਰੀ ਸਾਰੇ। ਸੁਣ ਤੂੰ ਨਿਮਕ ਹਰਾਮ ਵਜੀਰਾ ਏਹ ਸੁਣਦੇ ਸਭ ਬੰਦੇ। ਹੁਣ ਅਜੇ ਏਥੇ ਆਣ ਲਗੇ ਨੇ ਸ਼ਾਹ ਬਹਿਰਾਮੀ ਝੰਡੇ ਆ ਗਿਆ ਬਹਿਰਾਮ ਤੁਸਾਂ ਵਲ ਸ਼ੇਰ ਬਹਾਦਰ ਗਜਦਾ। ਹੁਣ ਤੂੰ ਜਾਣ ਤੇਰੇ ਸਿਰ ਉਤੇ ਮੌਤ ਨਗਾਰਾ ਵਜਦਾ। ਮੈਂ ਵੀ ਗੋਲੀ ਸ਼ਾਹ ਬਹਿਰਾਮ ਦੀ ਹਾਂ ਮਨਜ਼ੂਰ ਨਜਰ ਤੇ। ਆਪ ਬਹਾਲ ਗਿਆ ਸੀ ਮੈਨੂੰ ਅੰਦਰ ਦੇਸ ਘਰ ਦੇ। ਮੈਂ ਤਾਂ ਅਜ ਬਦਜਾਤ ਵਜੀਰ ਤੇਰੀ ਜਾਤ ਪਰਖੀ। ਤੇਰੇ ਪਾਸੋਂ ਨਿਮਕ ਹਰਾਮੀ ਸ਼ਰਮ ਮੇਰੀ ਰਬ ਰਖੀ। ਹੁਣ ਭੀ ਪਹੁੰਚ ਲਗੇ ਜੇ ਤੇਰੀ ਫੜ ਲੈ ਮੈਨੂੰ ਆ ਕੇ। ਮੈਂ ਹੁਣ ਉਡ ਚਲੀ ਹਾਂ ਵੇਖਾ ਖਾਕ ਤੇਰੇ ਸਿਰ ਪਾ ਕੇ। ਇਹ ਗਲ ਕਹਿ ਕੇ ਉਡ ਚਲੀ ਉਹ ਨਾਲ ਬੁਲੰਦ ਉਡਾਰੀ। ਉਹ ਸਰਵਾਨੇ ਤਾਈਂ ਕਹਿੰਦੀ ਏਹ ਗਲ ਜਾਂਦੀ ਵਾਰੀ। ਮੈਨੂੰ ਆਣ ਹੋਈ ਦਿਲ ਵਿਚ ਗਾਲਬ ਹੁਬ ਵਤਨ ਦੀ। ਸ਼ੌਂਕ ਪਿਆ ਮਾਂ ਬਾਪ ਮਿਲਣ ਦਾ ਏਹ ਹੈ ਖਾਹਸ਼ ਮਨ ਦੀ। ਸ਼ਹਿਰ ਸਬਜ ਸੁਲੇਮਾਨ ਨਬੀਦਾ ਓਹ ਹੈ ਵਤਨ ਅਸਾਡਾ। ਓਥੇ ਪਹੁੰਚ ਨਾ ਸਕੇ ਕੋਈ ਉਹ ਹੈ ਦੂਰ ਦੁਰਾਡਾ। ਖਾਵੰਦ ਮੇਰੇ ਨੂੰ ਹਥ ਬੰਨ੍ਹ ਕੇ ਮੇਰੀ ਤਰਫੋਂ ਕਹਿਣਾ। ਏਸ ਗੁਲਾਮ ਕਮੀਨੀ ਉਤੇ ਹਰਦਮ ਰਾਜੀ ਰਹਿਣਾ। ਸਕਾ ਸ਼ੌਂਕ ਮੁਹੱਬਤ ਮੇਰੀ ਜੇਕਰ ਹੈ ਕੁਝ ਤੈਨੂੰ ਜਿਤ ਕਿਤ ਹੀਲ ਸ਼ਹਿਰ ਸਬਜ ਵਿਚ ਆਣ ਮਿਲੀਂ ਤੂੰ ਮੈਨੂੰ ਜੇ ਆ ਮਿਲਿਓਂ ਮੈਨੂੰ ਮੁੜ ਕੇ ਹੋਇਓਂ ਤਾਂ ਮਰਦਾਨਾਂ। ਨਹੀਂ ਤਾਂ

ਰੰਨਾਂ ਨਾਲੋਂ ਤੇਰਾ ਬੇਵਫਾ ਯਰਾਨਾ। ਓਡ ਗਈ ਓਹ ਗਾਇਬ ਹੋਕੇ ਕਰਕੇ ਸੁਖਨ ਅਜੇਹੇ। ਲੋਕ ਹੈਰਾਨ ਤੇ ਅਜਬ ਹੋਏ ਸੁਣਕੇ ਇਹ ਸੁਨੇਹੇ, ਸੁਣ ਕੇ ਸ਼ਾਹ ਬਹਿਰਾਮ ਦੀਆਂ ਗਲਾਂ ਖਲਕਤ ਖੁਸ਼ੀਆਂ ਕਰਦੀ। ਇਕ ਵਜੀਰ ਹਰਾਮੀ ਦੇ ਮੂੰਹ ਵਰਤ ਗਈ ਸੀ ਜਰਦੀ। ਤਾਂ ਫਿਰ ਹੁਕਮ ਕੀਤਾ ਉਸ ਮੂਜੀ ਲਸਕਰ ਫੌਜਾਂ ਤਾਂਈ। ਘੇਰਾ ਘਤੇ ਸ਼ਹਿਰ ਦੁਆਲੇ ਢੂੰਡੋ ਹਰ ਹਰ ਜਾਈਂ। ਸ਼ਾਹ ਬਹਿਰਾਮ ਮਿਲੇ ਜਿਸ ਜਗਾ ਪਕੜ ਤਿਥਾਈ ਮਾਰੋ ਜਿੰਦਾ ਵਿਚ ਸ਼ਹਿਰ ਦੇ ਦਾਖਲ ਹੋਣ ਨਾ ਦੇਵੇ ਯਾਰੋ। ਜਾਲਮ ਫੌਜਾਂ ਸ਼ਹਿਰ ਦੁਆਲੇ ਫਿਰਦੀਆਂ ਪਿਛੇ ਅਗੇ। ਸ਼ਾਹ ਬਹਿਰਾਮ ਦੇ ਮਾਰਨ ਕਾਰਨ ਹਰ ਵੇਲੇ ਢੂੰਡਨ ਲਗੇ ਦੇਖ ਅਜੇਹਾ ਹੁਕਮ ਮੂਜੀ ਦਾ ਉਹ ਸਵਰਾਨ ਸਿਆਣਾ। ਜਿਸ ਰਾਹ ਸ਼ਾਹ ਬਹਿਰਾਮ ਗਿਆ ਸੀ ਉਹ ਜੰਗਲ ਵਲ ਧਾਨਾ। ਚੋਰੀ ਲੋਕਾਂ ਪਾਸੋਂ ਸ਼ਾਹ ਬਹਿਰਾਮ ਨੂੰ ਮਿਲਿਆ। ਕਹਿੰਦਾ ਸਾਹ ਬਹਿਰਾਮ ਨਾ ਜਾਈ ਹੁਣ ਤੂੰ ਸ਼ਹਿਰ ਦੁਆਲੇ। ਸਾਰੇ ਲਸਕਰ ਫਿਰਦੇ ਮੂਜੀ ਤੇਰੇ ਮਾਰਨ ਵਾਲੇ। ਇਕ ਫਸਾਦ ਵਡਾ ਇਹ ਹੋਯਾ ਬਾਣੀ ਮੁਸੀਬਤ ਭਾਰੀ ਗਈ ਹੁਸਨਬਾਨੋ ਹੁਣ ਸਾਥੋਂ ਪਲ ਵਿਚ ਮਾਰ ਉਡਾਰੀ ਬੈਠ ਚੁਬਾਰੇ ਓਸ ਕਬੂਤਰ ਜੋ ਜੋ ਸੁਖਨ ਅਲਾਏ। ਅਵਲ ਆਖਰ ਸ਼ਾਹ ਬਹਿਰਾਮ ਨੂੰ ਸਭ ਸਰਵਾਨ ਸੁਣਾਏ। ਅਚਨ ਚੇਤ ਪਿਆ ਜਦ ਉਸ ਨੂੰ ਇਹ ਤੂਫਾਨ ਵਿਛੋੜਾ। ਚਕਰ ਖਾ ਜਿਮੀ ਤੇ ਡਿਗਾ ਜੀ ਹੋ ਗਿਆ ਥੋੜਾ ਇਕ ਦੋ ਘੜੀਆਂ ਪਿਆ ਰਿਹਾ ਸੀ ਜਾਂ ਵਿਚ ਓਸ ਗਸ਼ ਦੇ। ਹੋਸ਼ ਆਈ ਤਾਂ ਰੋਂਦਾ ਕਹਿੰਦਾ ਅੰਦਰ ਤਾਪ ਤਪਸ ਦੇ ਕਿਥੇ ਛਿਪ ਗਿਆ ਰਬ ਸਾਂਈਆ ਸੋਹਣਾ ਚੰਦ ਨੂਰਾਨੀ। ਪਿਆ ਹਨੇਰ ਚੁਫੇਰੇ ਮੈਨੂੰ ਹਾਂ ਮੇਰੀ ਜਿੰਦਜਾਨੀ। ਉਡ ਗਿਆ ਸਾਹ ਬਾਜ ਸ਼ਿਕਾਰੀ ਮਾਰ ਸ਼ਿਕਾਰ ਗਿਆ ਲੈ ਮੇਰੀ ਆਜ ਜਾਨ ਪਿਆਰੀ। ਆਯਾ ਸਾਂ ਮੈਂ ਨਾਲ ਖੁਸ਼ੀ ਦੇ ਕਰਕੇ ਹੁਬ ਵਤਨ ਦੀ। ਏਥੇ ਆਣ ਲੁਟਾਈ ਸਾਰੀ ਇਸ ਗੁਲਜਾਰ ਚਮਨ ਦੀਰੋ ਰੋ ਵੈਣ ਕਰੇਂਦਿਆਂ ਉਸਨੇ ਹੰਝੂ ਨੀਰ ਪਰੋਤੇ। ਹਰਤ ਦੇ ਦਰਯਾ ਵਿਚ ਉਸਦਾ ਜੀ ਗਿਆ ਵਿਚ ਗੋਤੇ। ਓਹ ਸਰਵਨ ਸਰਹਾਣੇ ਉਸਦਾ ਬੈਠਾ ਜੀ ਪੂਚਾਵੇ। ਕਰਕੇ ਹੁਸਨਬਾਨੋ ਦੀਆਂ ਗਲਾਂ ਉਸ ਦਾ ਮਨ ਠਹਿਰਾਵੇ

ਨਾਲ ਤਾਕੀਦ ਕਿਹਾ ਉਸ ਮੁੜ ਮੁੜ ਜਾਂਦੀ ਵਾਰ ਅਸਾਨੂੰ। ਬਾਦਸਲਾਮ ਸੁਨੇਹੇ ਦਿਓ ਉਸਨੂੰ ਇਹ ਤੁਹਾਨੂੰ । ਸ਼ਹਿਰ ਸਬਜ ਸੁਲਮਾਨ ਨਬੀਦਾ ਜਿਥੇ ਮੈਂ ਅਜਚਲੀ। ਸ਼ੌਕ ਪਿਆ ਮਾਂ ਬਾਪ ਮਿਲਣ ਦਾ ਹੁਬ ਵਤਨ ਵੀ ਹਲੀ। ਪਰ ਤੂੰ ਸ਼ਾਹ ਬਹਿਰਾਮ ਅਸਾਂ ਨੂੰ ਦਿਲੋਂ ਨਾ ਮੂਲ ਵਸਾਰੀ। ਜੋ ਉਹ ਪਹਿਲੀਆਂ ਕਸਮਾਂ ਕੀਤੀਆਂ ਨਾ ਉਸ ਕੋਲੋਂ ਹਾਰੀ। ਹੁਣ ਦੀਦਾਰ ਦੇਈਂ ਤੂੰ ਮੈਨੂੰ ਓਸ ਸ਼ਹਿਰ ਆਕੇ। ਸੱਚਾ ਕੌਲ ਮੁਹੱਬਤ ਤੇਰੀ ਤਦੋਂ ਅਸਾਂ ਨੂੰ ਜਾਪੇ। ਨਾਲ ਰਜਾ ਮਾਂ ਬਾਪ ਮੇਰੇ ਦੇ ਫਿਰ ਤੂੰ ਐਨ ਵਿਆਹੀਂ ਨਾਲ ਖੁਸ਼ੀ ਦੇ ਸ਼ੌਕੀ ਸ਼ਾਨੀ ਸਾਰੇ ਸ਼ਗਨ ਮਨਾਈ। ਇਹ ਸਨੇਹੇ ਤੇ ਖੁਸ਼ਖਬਰੀ ਜਾਂ ਸਰਵਾਨ ਸੁਣਾਈ। ਸਭ ਆਇਆ ਦਿਲ ਸਾਹ ਬਹਿਰਾਮ ਦੇ ਹੋਸ਼ ਨਵੇਂ ਸਿਰ ਆਈ ਤੇ ਉਠ ਬੈਠਾ ਉਹ ਜੰਗਲ ਵਿਚ ਕਰਨ ਲਗਾ ਤਦਬੀਰੀ ਕੀਰਤ ਮਾਰਾਂ ਉਹਨਾਂ ਤਾਈਂ ਨਿਮਕ ਹਰਾਮ ਸਰੀਰਾਂ। ਓੜਕ ਯਾਦ ਪਿਆ ਫਿਰ ਉਸਨੂੰ ਕਰ ਦਿਲ ਦੀ ਤਦਬੀਰੋਂ। ਦਿਓ ਸਫੈਦ ਦਿਤਾ ਸੀ ਉਸਨੂੰ ਜੇਹੜਾ ਵਾਲ ਸਰੀਰੋ। ਲੈ ਕੇ ਅੱਗ ਸ਼ਤਾਬੀ ਉਸਨੇ ਜਾਂ ਓਹ ਵਾਲ ਧੁਖਯ। ਦੇਵ ਸਫੈਦ ਸਣੇ ਸਭ ਲਸ਼ਕਰ ਓਸੇ ਵੇਲੇ ਆਇਆ। ਆਇ ਕਟਕ ਦੇਵਾਂ ਦੀਆਂ ਫੌਜਾਂ ਲਸ਼ਕਰ ਕਈ ਹਜ਼ਾਰ। ਕੱਦ ਉਹਨਾਂ ਦੇ ਦੂਰੋਂ ਦਿਸਣ ਚੀਲ ਵਾਂਗ ਪਹਾੜਾਂ। ਬਾਜੇ ਕੱਦ ਉਹਨਾਂ ਦੇ ਆਹੇ ਵਾਂਗੂ ਪਰਬਤ ਕਾਲੇ ਵੇਖ ਉਨਹਾਂ ਨੂੰ ਹੋਸ਼ ਨਾ ਰਹਿੰਦੀ ਜੰਗਲ ਪਰਬਤ ਭਾਲੇ, ਬਾਜੇ ਸਾਵਨ ਦੀ ਘਟਾ ਵਾਂਗੂੰ ਕਾਲੇ ਬਦਲ ਗਜਦੇ ਰੁਖ ਦਰਖਤ ਜਿਮੀਂ ਦੇ ਜੇਹੜੇ ਖਾ ਖਾ ਮੂਲ ਨਾ ਰਜਦੇ । ਦੇਵ ਸਫੈਦ ਕੀਤੀਆਂ ਕੁਰਨਸ ਸ਼ਾਹ ਬਹਿਰਾਮ ਦੇ ਅਗੇ ਦੇਵ ਖਲੋਆ ਹਾਜਰ ਸਭੇ ਕਰਨ ਸਲਾਮਾਂ ਲਗੇ ਦਸਸਤਾਬ ਖਲਾਮੈਂ ਹਾਜਰ ਹੁਕਮ ਤੇਰੇ ਦਾ ਬਰਦਾ, ਹਰਦਮ ਹੁਕਮ ਤੇਰੇ ਦੀ ਤਾਬਿਆ ਜਰਾ ਅਦੂਲ ਨਾ ਕਰਦਾ। ਅਜ ਮੇਰੇ ਸਿਰ ਮੁਸ਼ਕਲ ਭਾਰੀ ਵਡੀ ਮੁਸੀਬਤ ਏਹੋ ਏਸ ਵਜੀਰ ਹਰਾਮੀ ਪਾਸੋਂ ਦਾਦ ਮੇਰੀ ਲੈ ਦੇਹੋ ਦੇਵ ਸਫਦ ਕਿਹਾ ਇਕ ਪਲ ਵਿਚ ਦੇਖ ਤਮਾਸ਼ਾ ਮੇਰਾ ਮਾਰ ਤਬਾਹ ਕਰਾਂ ਇਕ ਪਲ ਵਿਚ ਮੂਜੀ ਦੁਸ਼ਮਨ ਤੇਰਾ ਹਮਲਾ ਕਰਕੇ ਦੇਵ ਤਮਾਮੀ ਤਰਫ ਸ਼ਹਿਰ ਦੀ ਧਾਏ, ਸਣੇ ਕਬੀਲੇ

ਲਸਕਰ ਫੌਜਾਂ ਬਨ੍ਹ ਵਜੀਰ ਲਿਆਏ, ਵੇਖ ਵਜੀਰ ਵਲੋਂ ਗਲ ਸਭਨਾਂ ਦੇਵਾ ਅਰਜ ਪੁਕਾਰੀ। ਇਸ ਅਦਾਲਤ ਦੇ ਵਿਚ ਸ਼ਾਹਾਦੇ ਸਾਨੂੰ ਮੁਖਤਾਰੀ ਭੁਖੇ ਪੈਂਡਾ ਕਰਕੇ ਆਏ ਮੰਜਲ ਦੂਰ ਦੁਰਾਡੀ ਮਸਾਂ ਮਸਾਂ ਰਬ ਦਿਤੀ ਸਾਨੂੰ ਇਹ ਖੁਰਾਕ ਸਾਡੀ। ਸ਼ਾਹਬਹਿਰਾਮ ਦਿਤੀ ਮੁਖਤਰੀ ਮਾਰੋ ਨਿਮਕ ਹਰਾਮੀ। ਜਿਹੜੇ ਨਿਮਕ ਹਲਾਲ ਅਸਾਡੇ ਰਖੋ ਉਨ੍ਹਾਂ ਤਮਾਮਾ। ਸ਼ਾਹ ਬਹਿਰਾਮ ਦਿਤੀ ਮੁਖਤਾਰੀ ਦੇਵਾਂ ਸਗਨ ਮਨਾਇਆ। ਆਦਮੀਆਂ ਦਾ ਮਾਸ ਉਹਨਾਂ ਨੂੰ ਮਸਾਂ ਮਸਾਂ ਹਥ ਆਇਆ। ਪਹਿਲਾਂ ਪਕੜ ਵਜੀਰੀਂ ਦੋ ਨੇ ਮੁਸ਼ਕਾਂ ਬੰਨ੍ਹ ਬਹਾਇਆ। ਦੇਵ ਸਫੈਦ ਕੀਤਾ ਇਕ ਲੁਕਮਾਇਕ ਸੇ ਵਾਰ ਲੰਘਾਇਆ। ਰਹਿੰਦੇ ਉਸਦੇ ਤਾਬਿਆ ਆਹੋਰ ਸਵਾਦ ਪਿਆ ਦੇ ਜਿਤਨੇ ਨਿਮਕ ਹਰਾਮੀ ਸਾਰੇ ਚੁਣ ਚੁਣ ਦੇਵਾਂ ਖਾਧੇ ਬਾਕੀ ਹੋਰਦੁਪਾਸੇ ਜਿਹੜੇ ਹਾਥੀ ਊਠ ਕਤਾਰਾਂ। ਸਾਰੇ ਇਕਸ ਘੜੀ ਵਿਚ ਖਾਧੇ ਘੋੜੇ ਸਣੇ ਅਸਵਾਰਾਂ। ਬਹਿਰਾਮ ਹੋਇਆ ਜਿਸ ਵੇਲੇ ਦਾਖਲ ਵਿਚ ਸ਼ਹਿਰ ਦੇ। ਰਲ ਮਿਲ ਰੋ ਰੋ ਦਿਲ ਥੀਂ ਧੋਦੇ ਦਰਦੀ ਦਾਗ ਹਿਜਰ ਦੇ। ਸ਼ਾਹ ਬਹਿਰਾਮ ਦੇ ਯਾਰਾ ਦੇ ਘਰ ਹੋਈ ਵਡੀ ਸ਼ਾਦੀ। ਇਕ ਦੂਜੇ ਨੂੰ ਰਲ ਮਿਲ ਸਾਰੇ ਦੇਣ ਮੁਬਾਰਕ ਬਾਦੀ ਜੋ ਸਰਦਾਰ ਵਲਾਇਤ ਅੰਦਰ ਆਹਾ ਦੋਸਤ ਦਿਲਾਂ ਦੇ। ਸੁਣ ਸੁਣ ਖਬਰਾ ਸ਼ਾਹ ਬਹਿਰਾਮ ਦੀਆਂ ਲੈ ਲੈ ਨਜਰਾ ਮਿਲਦੇ। ਸਾਲ ਮੁਬਾਰਕ ਨਾਲ ਸ਼ਹਿਨਸ਼ਾਹ ਦੇ ਮਹਿਲਾਂ ਵਿਚ ਵੜਿਆ। ਖਲਕਤ ਦੇ ਮਨ ਈਦਾ ਹੋਈਆਂ ਚੰਦ ਖੁਸ਼ੀ ਦਾ ਚੜ੍ਹਿਆ ਜੀ ਵਿਚ ਕਾਲਸ ਖਾਸ ਘਰਾ ਦੇ ਜਾਉ ਸਕਦ ਮਟਕਾਇਆ। ਅਦਲ ਖਿਦਮਤ ਗੁਰਾਂ ਤਾਈ ਹੁਕਮ ਇਹ ਫੁਰਮਾਇਆ। ਤਵੀਂ ਹਰਮ ਅਸਾਡੀ ਤਾਈਂ ਜਾਂ ਖੁਸ਼ਖਬਰੀ ਸੁਨਾਓ। ਮਾਂ ਪੁਤਰ ਨੂੰ ਬਦੀ ਵਿਚੋਂ ਕਢ ਸ਼ਤਾਬ ਲਿਆਓ ਬਾਕੀ ਜਿਤਨੀਆਂ ਹੈ ਸਨ ਕੀਤੀਆਂ ਨਾਲ ਵਜੀਰ ਬਹਿਰਾਮ ਰਯਰਾਬੀਂ ਕਢੇ ਬਾਹਰ ਰਾਣੀਆਂ ਜੋ ਬਦਕਾਰਾਂ। ਓੜਕ ਇਹੋ ਹਾਲ ਹੋਇਆ ਸੀ ਪਿਛੋਂ ਉਹਨਾਂ ਛੇਆਂ ਦਾ ਵਾਗ ਵਜੀਰ ਹੋ ਗਈਆਂ ਸਭੇ ਪਲ ਵਿਚ ਲੁਕਮ ਦੇਵਾਂ ਦਾ ਮਾਂ ਪੁਤ੍ਰ ਉਹ ਕੈਦੋਂ ਬਾਹਿਰ ਨਾਲ ਖੁਸ਼ੀ ਘਰ ਆਏ ਹਸਰਤ ਥੀਂ ਮੁਸਰਤ ਦੇਂਦਾ ਗਮ ਥੀਂ ਖੁਸ਼ੀ ਵਖਾਵੇ, ਸ਼ਾਹ ਬਹਿਰਾਮ ਡਿਠਾ

ਸ਼ਾਹਜ਼ਾਦਾ ਲੂੰ ਲੂੰ ਰਾਜੀ ਹੋਯਾ। ਸੁਣਕੇ ਹਾਲਤ ਮਾਂ ਪੁਤਰ ਦੀ ਲਾ ਗਲ ਉਸ ਨੂੰ ਰੋਇਆ। ਗਮੀ ਗਮੀ ਤੇ ਆਈ ਸ਼ਾਦੀ ਪੜਿਆ ਸ਼ਾਹ ਸ਼ੁਕਰਾਨਾ ਆਜਜ ਤੇ ਮਸਕੀਨਾ ਤਾਈਂ ਦਿਤਾ ਵੰਡ ਖਜਾਨਾ। ਮੁਢ ਕਦੀਮੀ ਦੇ ਜੋ ਨੌਕਰ ਆਹੇ ਜੋ ਇਤਬਾਰੀ। ਬਖਸ਼ਿਆ ਆਪ ਇਨਾਮ ਉਨ੍ਹਾਂ ਨੂੰ ਦਿਤੀ ਮਨ ਸ਼ਬਦਾਰੀ। ਜੋ ਕੰਮ ਬਹਿਰਾਮੀ ਆਹੇ ਹੋ ਗਏ ਸਭ ਸਵੱਲੇ। ਪਰ ਪਿਆ ਵਿਛੋੜਾ ਹੁਸਨਬਾਨੋ ਦਾ ਓਹ ਕਾਲ ਜਾਂ ਸੱਲ। ਰਾਤ ਦਿਨ ਵਿਚ ਐਸਾ ਖੁਸ਼ੀਆਂ ਬੈਠਾ ਹੁਕਮ ਕਮਾਵੇ ਪਰ ਜਾਲਮ ਦਰਦ ਵਿਛੋੜੇ ਵਾਲਾ ਦਿਲ ਥੀਂ ਦੂਰ ਨਾ ਜਾਵੇ। ਸ਼ਾਹ ਬਹਿਰਾਮ ਬਥੇਰਾ ਦੇਂਦਾ ਦਿਲ ਨੂੰ ਸਬਰ ਤਸਲਾ। ਪਰ ਇਕ ਘੜੀ ਆਰਾਮ ਨਾ ਆਵੇ ਇਸ਼ਕ ਨਾ ਰਹੇ ਨਾ ਚੱਲਾ ਦਿਲ ਵਿਚ ਆਖੇ ਹੁਕਮ ਕਮਾਵਾਂ ਵਸਾਂ ਕੋਈ ਦਿਹਾੜਾ, ਪਰ ਇਹ ਇਸ਼ਕ ਮੁਸਾਫਰ ਕਰਕੇ ਦੇਂਦਾ ਘਤ ਉਜਾੜਾ। ਏਸੇ ਤਰ੍ਹਾਂ ਸ਼ਹਿਨਸ਼ਾਹ ਉਥੇ ਜਾਂ ਕੋਈ ਰਜ ਲੰਘਾਇਆ। ਓੜਕ ਟੁਰਿਆ ਹੋ ਮੁਸਾਫਰ ਜਾਲਮ ਇਸ਼ਕ ਸਤਾਯਾ। ਤਖਤ ਹਕੂਮਤ ਛੋੜ ਸ਼ਹਿਨਸ਼ਾਹ ਵਤਨੋਂ ਫਿਰ ਦਿਲ ਚਾਯਾ। ਤਾਜ ਹਕੂਮਤ ਦਾ ਸਿਰ ਧਰਕੇ ਬੇਟਾ ਤਖਤ ਬਹਾਯਾ। ਲਸ਼ਕਰ ਫੌਜਾਂ ਸਭ ਵਲਾਇਤ ਦੋਸਤ ਦੁਸਮਨ ਖਾਸੀ। ਸਭ ਕੁਝ ਉਸਦੀ ਤਾਬਿਆ ਕਰਕੇ ਹੋਯਾ ਆਪ ਉਦਾਸੀ। ਦੇਵ ਸਫੈਦ ਤਾਈਂ ਉਹ ਕਹਿੰਦਾ ਮੈਨੂੰ ਲੈ ਚਲ ਨਾਲੇ। ਦੇਖਾਂ ਕਿਥੇ ਮਹਿਲ ਮੁਨਾਰੇ ਆਪਣੇ ਪਿਆਰੇ ਵਾਲੇ। ਸ਼ਹਿਰ ਸਬਜ ਸੁਲੇਮਾਨ ਨਬੀ ਦਾ ਸੁਣਿਆਂ ਨਾਮ ਸ਼ਹਿਰ ਦਾ। ਉਥੇ ਕਿਵੇਂ ਪੁਜਾਈ ਮੈਨੂੰ ਜੇ ਤੈਥੋਂ ਹੋ ਸਕਦਾ ਓੜਕ ਕਿੱਸਾ ਨਾਲ ਚੋਵਾਂ ਦੇ ਹੈ ਮੁਸਾਫਰ ਟੁਰਿਆ। ਵੇਖ ਵਿਛੋੜਾ ਉਸਦਾ ਹਰ ਕੋਈ ਦੋਸਤ ਦੁਸ਼ਮਨ ਝੁਰਿਆ। ਜਿਤ ਵਗ ਗਈ ਹੁਸਨ ਬਾਨੋ ਹੈ ਮੈਂ ਵੀ ਉਤ ਵਲ ਜਾਵਾਂ। ਫਰਜੰਦਮੇਰੇਨੂੰ ਪਿਛੇ ਮੇਰੀ ਮੇਰੀ ਜਗ੍ਹਾ ਜਾਣੇ। ਵਾਰਸਤਖਤ ਮੇਰੇ ਦਾ ਉਸਨੂੰ ਸ਼ਹਿਨਸਾਹ ਪਛਾਣੋ। ਇਹ ਗਲ ਕਹਿਕੇ ਨਾਲ ਦੇਵਾਂ ਉਠ ਵਿਦਾ ਹੋ ਤੁਰਿਆ, ਕੁਲ ਕਬੀਲਾ ਰੋ ਰੋ ਉਸਨੂੰ ਰੁਖਸਤ ਕਰਕਰ ਮੁੜਿਆਂ ਦੇਵਾਂ ਚੁਕ ਲਿਆ ਫਿਰ ਉਸਨੂੰ ਫੇਰ ਪਿਛਾਂਹ ਵਲ ਧਾਏ ਆਪਣੇ ਦੇਸ ਵਤਨ ਚਲ ਉਸਨੂੰ ਚੁਕ ਸ਼ਤਾਬ ਲਿਆਏ ਆਣ ਬਿਠਾਇਆ ਮੁੜਕੇ ਉਸਨੂੰ ਦੇਵਾਂ ਉਹਨੀਂ

ਮਕਾਨੀ। ਹੁਸਨਬਾਨੋ ਦੇ ਨਾਲ ਸੀ ਕਰਦਾ ਖੁਸ਼ੀਆਂ ਦਿਲ ਬਰਜਾਨੀ। ਬਾਗਾਂ ਦੇ ਵਿਚ ਰੰਗ ਮਹੱਲਾਂ ਫਿਰਦਾ ਓਨਹੀ ਜਾਈਂ ਸੁਸਨ ਬਾਨੋ ਸੀ ਓਨਦੀ ਬਹਿੰਦੀ ਜੇਹੜੀ ਜੇਹੜੀ ਥਾਈਂ ਸ਼ੌਕ ਦੀਦਾਰ ਤੇਹੇ ਦੇ ਕਾਰਨ ਮੈਂ ਭੁਲਾ ਹਾਂਰਾਹੀ। ਛਡ ਦਿਤਾ ਘਰ ਬਾਰ ਵਤਨ ਮੈਂ ਛਡ ਦਿਤੀ ਬਾਦਸ਼ਹੀ ਤੂੰ ਹੁਣ ਤਾਂ ਵਤਨ ਘਰ ਆਪਣੇ ਬੈਠੀ ਖੁਸ਼ੀਆਂ ਮਾਨੇ। ਮੈਂ ਪਰਦੇਸੀ ਤਲਬ ਤੇਰੀ ਵਿਚ ਫਿਹਦਾ ਦੇਸ ਬਿਗਾਨੇ ਪਹਿਲੇ ਘਾਇਲ ਕਰਨ ਆਸ਼ਕ ਨੂੰ ਕਰਕੇ ਨਜਰ ਮਿਹਰ ਦੀ । ਫਿਰ ਮੁੜਜਾਵਨ ਘਾਇਲ ਕਰਕੇ ਲਾਕੇ ਸਾਂਗਹਿਜਰ ਦੀ। ਏਸੇ ਤਰ੍ਹਾਂ ਰਹੇ ਦਿਨ ਰਾਤੀਂ ਫਿਰਦਾ ਵਿਚਚਮਨ ਦੇ। ਰੋ ਰੋ ਉਹਨਾਂ ਖਿਆਲਾਂ ਅੰਦਰ ਕਰ ਕਰ ਵੈਣ ਸਜਨ ਦੇ। ਦੇਵ ਸਫੈਦ ਰਹੇ ਵਿਚ ਖ਼ਿਦਜਤ ਹਰ ਦਿਨ ਤੇ ਹਰਰਾਤੀ। ਪਰੀਆਂ ਹੂਰ ਹੋਣ ਉਹ ਖੜੀਆ ਜਿਤ ਵਲ ਕਰਨਜਮਾਤੀਂ ਸ਼ਰਾਬ ਕਬਾਬਤਮਾਸ ਹਾਜਰ ਸਭ ਕੁਛ ਉਸ ਦੇ ਲਗੇ। ਪਰ ਬਾਝ ਪਿਆਰੇ ਦਿਲਬਰ ਉਸਨੂੰ ਹਛਾ ਕੁਝ ਨਾ ਲਗੇ। ਖਬਰ ਹੁਸਨ ਬਾਨੋਦੀ ਉਸਨੂੰ ਹੁਣ ਤੂੰ ਆਖ ਸੁਣਾਈ ਇਮਾਮ ਬਖਸ਼ ਤੂੰ ਸ਼ਾਹ ਬਹਿਰਾਮ ਦੀ ਮੁੜਕੇ ਗਲ ਸੁਣਾਈਂ।

ਹੁਸਨਬਾਨੋ ਦੇ ਸ਼ਹਿਰ ਸਬਜ ਵਿਚ ਪਹੁੰਚ ਕੇ ਆਪਣੇ ਮਾਂ ਪਿਉ ਨਾਲ ਗਲਬਾਤ ਕਰਨੀ

ਜਿਸ ਸ਼ਹਿਰ ਫਰਸ ਦੇ ਵਿਚ ਗਈ ਸੁਨੇਹੇ ਦੇਕੇ। ਸ਼ਹਿਰ ਸਬਜ ਸੁਲੇਨਾਨ ਨਬੀ ਦਾ ਜਾ ਪਹੁੰਚੀ ਉਹ ਪੇਕੇ। ਮਾਂ ਪਿਓ ਦੇਖ ਹੋਏ ਦਿਲ ਰਾਜ ਲਾ ਗਲ ਉਸਨੂੰ ਮੂੰਨੋਂ ਰੋ ਰੋ ਮਿਲਿਆ ਕਲ ਕਬੀਲਾ ਭੈਣ ਭਰਾ ਵਿਛੰਨ। ਹੁਸਨਬਾਨੋ ਵਿਚ ਸਈਆਂ ਰਲ ਮਿਲ ਜ਼ਾਹਰ ਖੇਡੇ ਹਸੇ। ਪਰ ਮੁਹਬਤ ਸ਼ਾਹ ਬਹਿਰਾਮ ਦੀ ਦਿਲ ਉਹਦੇ ਵਿਚ ਵਸੇਜਾ ਕਿਤਨੀਮੁਦਤ ਬੀਤੀ ਏਵੇਂ ਮਾਂ ਪਿਓ ਦੇ ਦਿਲ ਆਈ ਦੇਖ ਕਿਤੇ ਵਲ ਹੁਸਨ ਬਾਨੋ ਦੀ ਚਾ ਕਰੀਂਦੀ ਕੁੜਮਾਈ। ਇਕ ਗਲ ਸੁਣ ਕੇ ਰਾਤ ਪਤੀ ਤੇ ਪਾਸ਼ੇ ਮਾਉਂ ਜੇ ਬਹਿੰਦੀ। ਬੈਠ ਇਕੱਲੀ ਹਾਲ ਹਕੀਕਤ ਉਸ ਦੇ ਅਗੇ ਕਹਿੰਦੀ। ਆਦਮੀਆਂ ਦੀ ਕੌਮ ਵਿਚੋਂ ਉਹ ਸੁੰਦਰ ਸਾਹਜਾਦਾ, ਨਾਮ ਬਹਿਰਾਮ ਅਕਲ ਦਾ ਜੌਹਰ ਸਾਬੀ ਹੁਸਨ ਜਿਆਦਾ। ਜੇਕਰ ਮੇਰੇ ਵਿਆਹ ਕਰਨਦੀ ਕਿਧਰੇ ਮਰਜੀ ਚਾਹੋ। ਰਾਜੀ ਨਾਲ ਖੁਸ਼ੀ ਦੇ ਮੈਨੂੰ ਉਸਦੇ ਨਾਲ ਵਿਆਹੋ

ਸੁਣਕੇ ਵਿਚ ਗਜਬ ਦੇ ਆਈ ਬੋਲੇਵਾਗੂ ਸੀਆਂ। ਗਜਬ ਹੋਯਾ ਦੇ ਆਪ ਡਿਠਾ ਵਰ ਕਰਨ ਕੁਆਰੀਆਂ ਧੀਆਂ। ਹੁਸਨਬਾਨੋ ਕਹੇ ਦਿਲ ਨਹੀਂ ਮੁੜਦਾ ਜੇ ਉਸ ਪਾਸੋਂ। ਸਖਤ ਜੰਜੀਰਾ ਮੁਹਬਤ ਵਾਲਾ ਕੀਕਪ ਦਿਲ ਥੀਂ ਤੋੜਾਂ। ਫੇਰ ਹੁਸਨਬਾਨੋ ਦੀ ਮਾਂ ਨੇ ਇਸ ਗਲ ਥੀਂ ਜਾ ਫੜਿਆ ਬਾਝੋਂ ਹੁਕਮ ਆਸਡੇ ਤੇਰਾ ਅਜਦਲਕਾਰ ਕਿਸ ਪੜਿਆ। ਹੁਸਨ ਬਾਨੋਕਹੇ ਫਜਲ ਇਲਾਹੀਹੋਯਾਕੈਦਦਰਗਾਹੋ ਮੈਂ ਸਾਦਬਹਿਰਾਮ। ਰਹੇਹਾਂ ਹੁਣ ਤਕ ਪਾਕ ਗੁਨਾਹੋਂ। ਆਪਸ ਵਿਚ ਅਸਾਂ ਜੇ ਜਾਹਿਰਾ ਜਰਜ ਅੰਗ ਲਗਾਏ ਬਦਦੇ ਉਸਦੇ ਰਬ ਅਸਾਂ ਨੂੰ ਚਾਹੀਦੇ ਦੋਜਕ ਪਾਇ। ਏਸੇ ਕਾਰਨ ਮੈਂਸਾਂ ਆਈ ਮੰਗਣ ਹੁਕਮ ਤੁਹਾਡਾ। ਰਾਜੀ ਹੋਕੇ ਆਪ ਪੜ੍ਹਾਓ ਅਕਦਨਕਾਰ ਆਸਾਡਾ। ਸ਼ਾਹ ਬਹਿਰਾਮ ਮੇਰੇ ਮਨ ਵਸਦਾ ਜੇ ਹੋਈ ਜਿੰਦਗਾਨੀ। ਮੌਤ ਆਵੇ ਜਦ ਤਾਂ ਉਸ ਤੋਂ ਮੈਂ ਜਾਨ ਕਰਾਂ ਕੁਰਬਾਨ। ਓੜਕ ਮਾਂ ਨਸੀਹਤ ਕਰਦੀ ਖਫਾਤਬੀਅਤ ਹੋਕੇ। ਜਾਕੇ ਆਪਣੇ ਖਾਵੰਦ ਅਗੇ ਕਹੀ ਹਕੀਕਤ ਰੋਕੇ। ਕਹਿੰਦੀ ਹੁਸਨਬਾਨੋ ਦਾ ਦਿਸਦਾ ਮੈਨੂੰ ਮੰਦਾ ਚਾਲਾ। ਸੁਣਦੀ ਨਹੀਂ ਨਸੀਹਤ ਕੋਈ ਚਾਹੋ ਦੇਸ ਨਿਕਾਲਾ। ਆਦਮੀਆਂ ਦੀ ਕੌਮ ਵਿਚ ਹੈ ਸ਼ਾਹਜਾਦਾ ਕੋਈ। ਉਸਦੀ ਸੂਰਤ ਦੇਖ ਕਿਤੇ ਵਲ ਉਸ ਤੇ ਆਸ਼ਕ ਹੋਈ। ਸੋਚ ਕੇ ਬਾਪ ਪਿਆ ਗਮ ਦੇ ਦਿਲ ਵਿਚ ਫਿਕਰ ਦੁੜਾਵੇ ਜੇਕਰ ਕਿਸੇ ਦਿਹਾੜੇ ਸਾਥੀਂ ਚੁਪਕੀਤੀਨ ਸਜਾਵੇ। ਓੜਕ ਇਕ ਮਲਾ ਹੈ ਉਸ ਕਰਕ ਨਾਲ ਅਮੀਰ ਵਜੀਰਾਂ। ਕੈਦ ਕੀਤਾ ਚਾ ਹੁਸਨਬਾਨੋ ਨੂੰ ਬੁਧ ਨਾਲ ਜੰਜੀਰਾਂ। ਜਾਂ ਹੁਣ ਕੈਦ ਕਰਾਯਾ ਮਾਪਿਆਂ ਹੁਸਨਬਾਨੋ ਜਤਾਈਂ ਇਮਾਮ ਬਖਸ਼ ਚਲ ਸ਼ਾਹ ਬਹਿਰਾਮ ਨੂੰ ਤੂੰ ਇਹ ਖਬਰ ਸੁਣਾਈਂ।

### ਸ਼ਾਹ ਬਹਿਰਾਮ ਦਾ ਹੁਸਨਬਾਨੋ ਨੂੰ ਸੁਫਨੇ ਵਿਚ ਵੇਖਣਾ

ਸੁਫਨੇ ਦੇ ਵਿਚ ਹੁਸਨਬਾਨੋ ਨੇ ਦਿਤੀ ਆਨ ਦਿਖਾਲੀ। ਕਹਿੰਦੇ ਤੁਧ ਪਿਛੇ ਮੈਂ ਸ਼ਾਹਾ ਐਡੀ ਮੁਸੀਬਤ ਜਾਲੀ। ਮੈਂ ਬੇਦਰਦ ਰਾਤ ਦਿਨੇ ਇਸਕ ਤੇਰੇ ਵਿਚ ਮਰਦੀ। ਰੋਕ ਸੁਪਨੇ ਦੇ ਵਿਚ ਉਸਨੂੰ ਆਣ ਉਲਾਂਭਾ ਕਰਦੀ। ਤੂੰ ਸੌਂਦਾ ਹੈ ਰੰਗ ਮਹਿਲੀਂ ਕਰਕੇ ਨੀਂਦ ਪਿਆਰੀ। ਮੈਂ ਵਿਚ ਬੰਦੀਖਾਨੇ ਬਧੀ ਵਾਹ ਵਾਹ ਤੇਰੀ ਯਾਰੀ। ਲੈਲੈ ਨਾਮ ਤੇਰਾ ਦਿਨ ਰਾਤੀਂ

ਪਈ ਉਡੀਕਾਂ ਵਾਟਾਂ । ਸਹਿਕਾ ਨਿਤ ਦੀਦਾਰ ਤੇਰੇ ਨੂੰ ਰੋ ਰੋ ਝਲੀਆਂ ਫਾਟਾਂ। ਯਾ ਤੂੰ ਦਿਲੋਂ ਭੁਲਾ ਬੈਠਾ ਹੈਂ ਮੇਹਰ ਮੁਹਬਤ ਮੇਰੀ। ਯਾ ਦਿਲ ਤਰਾ ਖੋਹ ਖੜਿਆ ਹੈ ਮੈਥੋਂ ਕਿਸੇ ਚੰਗੇਰੀ। ਮੈਂ ਹੁਣ ਇਹ ਵਿਛੋੜਾ ਤੇਰਾ ਕਿਚਰਕ ਤੋੜੀ ਜਾਲਾਂ। ਬੰਦੀ ਦੇ ਵਿਚ ਇਸਕ ਤੇਰੇ ਦਾ ਕੀਕਰ ਬੂਟਾ ਪਾਲਾਂ। ਬਦਲੇ ਇਸ਼ਕ ਤੇਰੇ ਦੇ ਮੈਨੂੰ ਮਿਲਿਆ ਬੰਦੀਖਾਨਾ। ਦਰਦ ਮੇਰੇ ਦੀ ਖਬਰ ਨਾ ਤੈਨੂੰ ਵਾਹ ਵਾਹ ਇਹ ਯਰਾਨਾ । ਇਤਨ ਸੁਖਨ ਕਲਾਮਾ ਕਰਕੇ ਹੁਸਨਬਾਨੋ ਮਤਵਾਲੀ। ਚਲੀ ਗਈ ਤੇ ਸ਼ਾਹਬਹਿਰਾਮ ਨੇ ਖਾਬੋਂ ਸੂਰਤ ਸੰਭਾਲੀ। ਜਾਂ ਉਸ ਖਾਬ ਖਿਆਲੋਂ ਅਖੀਂ ਉਸ ਦੀਆਂ ਉਘੜ ਗਈਆਂ। ਨਾ ਹੀ ਉਥੇ ਹੁਸਨਬਾਨੋ ਤੇ ਨਾ ਹੀ ਉਸ ਦੀਆਂ ਸਈਆਂ । ਦੇਖ ਚੁਫੇਰ ਉਚੀ ਰੋਂਦਾ ਕਰਕੇ ਗਿਰੀਆਂ ਜਾਰੀ। ਹਾਏ ਰਬਾ ਹੁਣ ਇਥੇ ਸੀ ਉਹ ਮੇਰੀ ਜਾਨ ਪਿਆਰੀ। ਹੋ ਬੇਤਾਬ ਪਿਆ ਡਿਗ ਧਰਤੀ ਰੋ ਰੋ ਮਾਰੇ ਚੀਕਾਂ। ਇਸ਼ਕ ਮਜਾਜੀ ਦੀ ਇਹ ਬਾਜੀ ਗਿਣ ਗਿਣ ਲਾਵੇ ਲੀਕਾਂ। ਦੇਵ ਸਫੈਦ ਡਿਠਾ ਜਾਂ ਉਸਨੂੰ ਰੋਂਦਾ ਪਿਆ ਏ ਹਾਸਾ ਹਥੀਂ ਪਕੜ ਬਹਾਵੇ ਉਸਨੂੰ ਕਰਕੇ ਬਹੁਤ ਦਿਲਾਸਾ। ਦੇਵਾਂ ਨੂੰ ਸਦ ਪੁਛਦਾ ਕਰਕੇ ਲਸ਼ਕਰ ਸਭ ਇਕੱਠ ਸ਼ਹਿਰ ਸਬਜ ਦਾ ਦਸੋ ਯਾਰੋ ਜਿਸ ਕਿਸੇ ਸੁਣਿਆ ਡਿਠਾ। ਅਰਜ ਕੀਤੀ ਸਭ ਦੇਵਾ ਰਲ ਮਿਲ ਕਸਮ ਅਸਾਂ ਨੂੰ ਸ਼ਾਹਾ। ਹੁਣ ਤਕ ਉਸ ਸ਼ਹਿਰ ਦਾ ਕਿਧਰੋਂ ਨਾਮ ਨਾ ਸੁਣਿਆ ਆਹਾ। ਦੇਵ ਸਫੈਦ ਡਿਠਾ ਜਾਂ ਸਾਥੀਂ ਹੋਈ ਗਲ ਅਵਲੀ। ਸ਼ਹਿਰ ਸਬਜ ਦੀ ਗਲ ਅਸਾਂ ਨੂੰ ਹਰਗਿਜ ਮੂਲ ਨਾ ਦਸੀਂ। ਸੁਰਖਾਸ ਭਰਾ ਜੋ ਉਸ ਦਾ ਆਹਾ ਵਿਚ ਕੋਹਕਾਫ ਟਕਾਨਾ। ਉਸਦੀ ਵਲ ਰਵਾਨਾ ਕਰਦਾ ਲਿਖ ਕੇ ਇਹ ਪਰਵਾਨਾ। ਲਿਖ ਪਰਵਾਨਾਂ ਦੇਵਾਂ ਦੇ ਹਥ ਚਾ ਉਸ ਨੇ ਪਕੜਾਇਆ ਸ਼ਾਹ ਬਹਿਰਾਮ ਸ਼ਤਾਬੀ ਉਸਨੇ ਉਪਰ ਤਖਤ ਬਹਾਇਆ। ਦੇਵਾਂ ਤਖਤ ਸਿਰੇ ਤੇ ਚਾਇਆ ਉਡੇ ਵਿਚ ਹਵਾਏ। ਨਾਲ ਸ਼ਤਾਬੀ ਸ਼ਾਹ ਬਹਿਰਾਮ ਨੂੰ ਫਿਰ ਕੋਹਕਾਫ ਲਿਆਏ ਕੋਹਕਾਫ ਪਹਾੜ ਦੇਵਾਂ ਦਾ ਵਾਸਾ ਡਿਠਿਆਂ ਹੇਬਤ ਆਵੇ। ਹੈ ਉਹ ਜਦ ਜਿਮੀਂ ਦੇ ਉਪਰ ਆਦਮ ਜਾਤ ਨਾ ਜਾਵੇਂ ਜਾਂ ਕੋਹਕਾਫ ਗਿਆ ਸ਼ਾਹਜ਼ਾਦਾ ਅਗੇ ਗਈਆਂ ਖਬਰਾਂ। ਸੁਣ ਸੁਰਖਾਬ

ਅਗੋਂ ਆ ਮਿਲਿਆ ਲੈ ਕੇ ਤੋਹਫੇ ਨਜਰਾਂ ਵਿਚ ਕੋਹਕਾਫ ਕਿਲਾ ਸੀ ਉਸਦਾ ਪਰਬਤ ਚੀਰ ਬਣਾਇਆ। ਉਸ ਜਗ੍ਹਾ ਵਿਚ ਸ਼ਾਹ ਬਹਿਰਾਮ ਦਾ ਚਾ ਉਸ ਤਖਤ ਲਹਾਇਆ। ਫਿਰ ਸਦਵਾਕੇ ਲਸ਼ਕਰ ਸਾਰਾ ਪੁਛਿਓ ਸੁ ਹਰ ਦੇਉ ਨੂੰ। ਸ਼ਹਿਰ ਸਬਜ ਦਾ ਦਸੋ ਕੋਈ ਹੈ ਮਾਲੂਮ ਕਿਸ ਨੂੰ ਕਸਮਾਂ ਕੀਤੀਆਂ ਸਾਰਿਆਂ ਦੇਵਾਂ ਸਾਨੂੰ ਖਬਰ ਨਾ ਕੋਈ ਮਾਲੂਮ ਸਬਜ ਨਾ ਸੁਣਿਆ ਅਜ ਤਕ ਉਮਰ ਜੋ ਐਡੀ ਹੋਈ ਸੁਰਖਾਸ ਦੇਵ ਜਾਂ ਸ਼ਾਹ ਬਹਿਰਾਮ ਨੂੰ ਰੋਂਦਾ ਗਮ ਥੀਂ ਡਿਠਾ। ਨਾਲ ਦਿਲਾਸੇ ਕਹਿੰਦਾ ਉਸ ਨੂੰ ਬੋਲ ਜਬਾਨੋਂ ਮਿਠਾ। ਹੁਣ ਤੂੰ ਰਖ ਤਸੱਲੀ ਦਿਲ ਵਿਚ ਨਾ ਰੋ ਮੇਰਿਆ ਯਾਰਾ। ਗੰਧਕ ਨਾਮ ਤੇਰਾ ਹੈ ਸਾਡਾ ਸਾਥੀ ਹੈ ਉਹ ਭਰਾ। ਮੈਂ ਭੇਜਾਂਗਾ ਉਸ ਵਲ ਤੈਨੂੰ ਨਾਲੇ ਖਤ ਲਿਖਾ ਕੇ। ਸ਼ਹਿਰ ਸਬਜ ਦੀ ਉਸ ਦੇ ਪਾਸੋਂ ਖਬਰ ਲਵੀਂ ਤੂੰ ਜਾ ਕੇ। ਏਹ ਗਲ ਕਹਿ ਕੇ ਹਥ ਦੇਵਾ ਦੇ ਲਿਖ ਦਿਤਾ ਪਰਵਾਨਾ। ਗੰਧਕ ਦੇ ਵਲ ਸ਼ਾਹ ਬਹਿਰਾਮ ਦੀ ਕੀਤਾ ਤਖਤ ਰਵਾਨਾ। ਜਾਂ ਫਿਰ ਰੁਖਸਤ ਕਰਨ ਲਗਾ ਸੀ ਸ਼ਾਹ ਬਹਿਰਾਮ ਹੈ ਜਾ ਕੇ ਨਾਲ ਮੁਹਬਤ ਸੌ ਸੁਗਾਤਾਂ ਦਿਤੀਆਂ ਕੋਲ ਬਹਾ ਕੇ। ਇਕ ਟੋਪੀ ਇਕ ਵਾਲ ਸਰੀਰੋਂ ਕਰਦਾ ਪੁਟ ਹਵਾਲੇ, ਏਹ ਦੋ ਚੀਜਾਂ ਜਿਥੇ ਹੋਵੇ ਰਖੀਂ ਆਪਣੇ ਨਾਲੇ, ਇਹ ਟੋਪੀ ਸੁਲੇਮਾਨੀ ਹੋਗੀ ਜਾਂ ਸਿਰ ਤੇ ਪਾਵੇਂ। ਅਸੀਂ ਦੇਖਦਿਆਂ ਈ ਓਥੇ ਤੂੰ ਗਾਇਬ ਹੋ ਜਾਵੇਂ, ਆਦਮ ਜਿੰਨ ਪਰੀ ਹੋ ਜਾਵਣ ਅੰਨ ਤੇਰੇ ਲਖ ਤੂੰ ਸਭਨਾਂ ਨੂੰ ਦੇਖ ਲਵੇਂਗਾ ਤੈਨੂੰ ਕੋਈ ਨਾ ਦੇਖੇ, ਏਹ ਲੈ ਵਾਲ ਜਦੋਂ ਕੋਈ ਤੈਨੂੰ ਪਵੇ ਮੁਸੀਬਤ ਭਾਰੀ, ਇਹਨੂੰ ਗਰਮ ਕਰੀਂ ਤੂੰ ਮੈਂ ਤਦ ਆਣ ਕਰਾਂਗਾ ਯਾਰੀ, ਏਹ ਦੋ ਚੀਜਾਂ ਲੈ ਸ਼ਾਹਜ਼ਾਦਾ ਹੁਣ ਕੋਹਕਾਫੋਂ ਚਲਿਆ, ਗੰਧਕ ਸੁਨਕੇ ਖਬਰਾਂ ਉਸ ਦੀਆਂ ਉਹ ਅਗੋਂ ਜਾਂ ਮਿਲਿਆ। ਸ਼ਰਾਬ ਕਬਾਬ ਰਬਾਬ ਤਮਾਸੇ ਜੋ ਗੰਧਕ ਥੀਂ ਸੀ ਸਹਿਆ। ਜੋ ਕੁਝ ਲਾਇਕ ਬਾਦਸ਼ਾਹ ਦੇ ਕਰ ਹਾਜਰ ਆ ਧਰਿਆ। ਸ਼ਾਹ ਬਹਿਰਾਮ ਕਿਹਾ ਪਰ ਮੈਨੂੰ ਹੋਰ ਨਹੀਂ ਕੁਝ ਸੁਝਦਾ ਸ਼ਹਿਰ ਸਬਜ ਦੀਆ ਖਬਰਾਂ ਉਚੋਂ ਬਲ ਬਲ ਅੰਦਰ ਬੁਝਦਾ। ਸਾਰੀ ਖਿਦਮਤ ਤੇ ਤਵਾਜਿਆ ਹੈ ਵਿਚ ਏਸੇ ਕੰਮ ਦੋਂ ਸ਼ਹਿਰ ਸਬਜ ਪਹੁੰਚਾਓ

ਮੈਨੂੰ ਕਰੇ ਨਾ ਕਿਸੇ ਗਮ ਦੇ। ਗੰਧਕ ਦੇਵਾਂ ਨੂੰ ਸਦ ਪੁਛਦਾ ਵਾਕਫ ਕੋਈ ਤੁਸਾਂ ਥੀਂ ਥੀਂ । ਸ਼ਹਿਰ ਸਬਜ ਦੀਆਂਖਬਰਾਂ ਦਵੇ ਲਏ ਇਨਾਮ ਅਸਾਂਥੀਂ ਕਸਮਾਂ ਖਾਧੀਆਂ ਦੇਵਾਂਰਲ ਮਿਲਸਾਰਿਆਂ ਅਗੋਂ ਪਿਛੋਂ ਸਹਿਰ ਸਬਜ ਦੀ ਖਬਰ ਨਾ ਜਾਣੇ ਕੋਈ ਅਸਾਡੇ ਵਿਚੋਂ । ਇਹ ਗਲ ਸੁਣ ਕੇ ਸਾਹਜਾਦੇ ਦੀਆਂ ਆਸੂ ਨਿਕਲ ਆਈਆ। ਕਹਿੰਦਾ ਸਹਿਰ ਸਬਜ ਨੂੰ ਹੁਣ ਮੈਂ ਕਿਥੋਂ ਲਭ ਸਾਈਆਂ। ਗੰਧਕ ਡਿਠਾ ਜਾਂਸਾਹ ਬਹਿਰਾਮ ਨੂੰ ਰੋਂਦਾ ਜਾਰੋ ਜਾਰੀ ਨਰਮ ਹੋਇਆ ਦਿਲ ਉਸ ਦਾ ਉਸ ਤੇ ਕਹਿੰਦਾ ਕਰ ਬਿਲਦਾਰੀ। ਨਾ ਰਾਜਾਨ ਮੇਰੀ ਓ ਬੇਲੀ ਦਿਲ ਵਿਚ ਰਖ ਤਸੱਲੀ। ਮੁਸ਼ਕਲ ਤੇਰੀ ਹਲ ਹੋਵੇਗੀ ਅਜਕਲ ਸਿਨਸ਼ਾ ਅੱਲਾ । ਗੰਧਾਲ ਦੇਵ ਅਸਥੀਂ ਵਡਾ ਹੈ ਭਰਾ ਅਸਾਡਾ। ਚਹੁੰਕਿਲਿਆ ਕੋਹ ਕਾਫਲਾ ਦਿਆ ਵਿਚ ਹੈ ਉਹ ਹਾਕਮ ਜਾਦਾ ਚਾਰ ਲਖ ਦੇਵ ਤਾਬਿਆ ਉਸਦੇ ਵਡੇ ਅਕਬਰਭਾਰੇ। ਸ਼ਹਿਜਾਦੇ ਮਾਲੂਮ ਉਸਨੂੰ ਦਿਓ ਪਰੀਆ ਦੇ ਸਾਰੇ ਗੰਧਾਲ ਕਰੇਗੇ ਖਿਦਮਤ ਤੇਰੀ ਤੋਂ ਸਭ ਖਾਤਰਦਾਰੀ। ਦੇਵਾਂ ਪਾਸੋਂ ਖਬਰਲਏਗਾ ਸ਼ਹਿਬ ਸਬਜਦੀ ਸਾਰੀ ਇਹ ਗਲ ਕਹਿਕੇ ਹਥ ਦੇਵਾਂ ਦੇ ਲਿਖ ਪ੍ਰਵਾਨਾ ਦੇਂਦਾ ਸ਼ਾਹਬਹਿਰਾਮ ਵਲੋਂ ਫਿਰ ਮੁੜਕੇ ਸੌ ਤਕੀਦ ਕਰੇਂਗਾ। ਗੰਧਕ ਥੀਂ ਸਾਹਜਾਦੇ ਨੇ ਫਿਰ ਕੀਤੀ ਅਗਾਂਹ ਤਯਾਰੀ। ਗੰਧਕ ਨੇ ਭੀ ਦੇਸੁਗਾਤਾਂ। ਦਿੱਤੀਆਂ ਟੁਰਦੀ ਵਾਰੀ ਇਕ ਆਸਾ ਇਕ ਵਾਲ ਸਰੀਰੋਂ ਇਹ ਚੀਜਾਂ ਦੇਵੇਂ ਵਾਲ ਧੁਖਾਈ ਐਂਜੇ ਵੇਲੇ ਮੈਂ ਪਹੁੰਚਾਂਗਾ ਓਨੇ। ਇਕ ਆਸ਼ੇ ਵਿਚ ਦੇ ਸਿਫਤਾਂ ਨੇ ਦਸਾਂ ਤਰੇ ਅਗੇ ਕਿਸ ਦਰਖਤ ਉਤੇ ਚਾ ਮਾਰੀਂ ਜੇ ਤੈਨੂੰ ਭੁਖ ਲਗੇ ਦੁਖੀ ਖੂਬੀ ਦਾ ਕੁਝ ਆਖਾਂ ਆਸਾ ਹੈ ਅਜਹਾ। ਬੰਦ ਹੋਵੇ ਦਰਵਾਜਾ ਭਾਵੇਂ ਡਾਢਾ ਕੇਹਾ ਉਸ ਦਰਵਾਜ਼ੇ ਨੂੰ ਤੂੰ ਆਸਾ ਏਹ ਇਕ ਵਾਰ ਛੁਹਾਵੀਂ।ਆਪੇ ਖੁਲ੍ਹ ਜਾਏ ਦਰਵਾਜਾ ਤੇ ਅੰਦਰ ਵੜ ਜਾਈਂ । ਗੰਧਕ ਕੋਲੋਂ ਸ਼ਾਹਬਹਿਰਾਮ ਨੂੰ ਇਹ ਆਸਾ ਹਥ ਆਇਆ । ਤਖਤ ਉਤੇ ਬੈਠਾ ਸ਼ਾਹਜਾਦਾ ਦੇਵਾ ਤਖਤ ਉਠਾਯਾ ਉਚੇ ਲੈ ਕੋਹ ਕਾਫੋਂ ਉਡੇਵਾ ਬਦਲ ਥੀਂ ਬਹੁਤੇ। ਗੰਧਾਲ ਵਿਚ ਖਿਦਮਤਹਾਜਰ ਆਣ ਅਲੋਯਾ । ਸ਼ਾਹ ਬਹਿਰਾਮ ਉਤੇ ਪਰ ਉਸਦਾ ਲੂੰ ਲੂੰ ਰਾਜੀ ਹੋਯਾ ਗੰਧਾਲ ਵਲੋਂ ਪ[illegible] ਸ਼ਾਹ ਬਹਿਰਾਮ ਨੂੰ ਡਿਠਿਆਂ ਹੈਰਤ ਆਈ। ਅਗੇ

ਹੋਰ ਬਲਾ ਅਜੇਹੀ ਨਾ ਉਸ ਡਿਠੀ ਆਹੀ। ਵਡੇ ਪਹਾੜ ਜੇਡੀ ਉਹ ਆਫਤ ਸ਼ਕਲ ਡਰਾਵਣ ਵਾਲੀ। ਯਾ ਉਹ ਆਪ ਇਕਠੀ ਆਹੀ ਰਾਤ ਹਨੇਰੀ ਕਾਲੀ। ਸੂਰਤ ਵੇਂਹਦਿਆਂ ਓਸ ਦੇਵ ਦੀ ਸ਼ਾਹ ਬਹਿਰਾਮ ਸੀ ਡਰਿਆ। ਮੇਹਰ ਮੁਹਬਤ ਉਸਦੀ ਕੋਲੋਂ ਓੜਕ ਮੁੜ ਦਿਲ ਧਰਿਆ ਹਾਲ ਹਕੀਕਤ ਸਮਝੀ ਉਸ ਨੇ ਸ਼ਾਹ ਬਹਿਰਾਮ ਦੀ ਸਾਰੀ। ਚਾਰ ਲਖ ਦਿਓ ਹਾਜਰ ਕੀਤੇ ਹਰ ਇਕ ਵਾਰੀ ਵਾਰੀ। ਸ਼ਹਿਰ ਸਬਜ ਦਾ ਪਤਾ ਨਿਸ਼ਾਨੀ ਪੁਛਿਆ ਹਰ ਇਕ ਤਾਈ। ਹਰ ਇਕ ਕਸਮਾਂ ਕਰ ਜਾਂਦਾ ਮਾਲੂਮ ਅਗਾਂਈ। ਓੜਕ ਉਹਨਾਂ ਵਿਚੋਂ ਸੀ ਇਕ ਬੁਢਾ ਦੇਵ ਪੁਰਾਣਾ। ਉਸਨੇ ਕਿਹਾ ਸ਼ਹਿਰ ਸਬਜ ਨੂੰ ਮੈਂ ਅਲਦਤਾ ਜਾਣਾ ਗਲੀਆਂ ਕੂਚੇ ਸ਼ਹਿਰ ਸਬਜ ਤੇ ਸਭ ਬਾਜਾਰ ਮਹੱਲਾਂ। ਘਰ ਘਰ ਮਹਿਲ ਹਵੇਲੀ ਉਸਦੀ ਮੈਨੂੰ ਮਾਲੂਮ ਵੱਲਾ। ਗੰਧਾਲ ਕਹਿਆ ਸੀ ਓ ਬਾਬਾ ਜੇ ਤੂੰ ਸਭ ਕੁਝ ਜਾਣੇ। ਕਿੰਨੀ ਉਮਰ ਗਈ ਹੈ ਤੇਰੀ ਅਗੋਂ ਕਿੰਨੀ ਮਾਣੇ ਕਹਿੰਦਾ ਨੌਂ ਸੇਵ ਰਿਹਾ ਦਾ ਹੋਯਾ ਹੁਣ ਤਕ ਏਦੂੰ ਪਿਛੇ ਪੰਜ ਸੌ ਬਾਕੀ ਰਹਿੰਦਾ ਹੈ ਹੁਣ ਗੁਜਰ ਕਰਾਂ ਓਹ ਇਥੇ ਫੇਰ ਗੰਧਾਲ ਕਹਿਆ ਓ ਬਾਬਾ ਤੂੰ ਹੀ ਕਰ ਇਸ ਕਮ ਨੂੰ। ਸ਼ਹਿਰ ਸਬਜ ਦੇ ਵਿਚ ਪੁਚਾਈਂ ਸਾਡੇ ਸ਼ਾਹ ਬਹਿਰਾਮ। ਬੁਢਾ ਹੋ ਤਿਆਰ ਖਲੋਪਾ ਮਹਿਰਮ ਸ਼ਾਹ ਬਹਿਰਾਮ ਚਾਯਾ ਤਖਤ ਸ਼ਤਾਬੀ ਦੇਵਾਂ ਸਿਰ ਤੇ ਬਹਿਰਾਮ ਸ਼ਾਹ ਦਾ ਗੰਧਾਲ ਕਹਿਆ ਮੁੜ ਤੁਰਦੀ ਵਾਰੀ ਤੂੰ ਸਜਣ ਮੇਰੇ। ਸਾਥੋਂ ਭੀ ਦੋ ਚੀਜ਼ਾਂ ਲੈ ਜਾ ਕੰਮ ਆਵਣਗੀਆਂ ਤੇਰੇ ਇਕ ਸਰੀਰੋਂ ਵਾਲ ਅਸਾਡਾ ਲੈ ਜਾਹ ਇਹ ਨਿਸ਼ਾਨੀ। ਦੂਜੀ ਪੈਰੀਂ ਵਾਲਾ ਏਹ ਜੋੜਾ ਸੁਲੇਮਾਨੀ। ਇਸ ਜੋੜੇ ਦੀ ਖੂਬੀ ਏਹ ਜਿਉਂ ਪੈਰੀਂ ਰਖੇਂ। ਪੰਜ ਸੌ ਕੋਹ ਕਰ ਜੇ ਪੈਂਡਾ ਤਾਂ ਭੀ ਮੂਲ ਨਾ ਥਕੇਂ। ਔਖੀ ਬਣੇ ਕੋਈ ਜਦ ਤੈਹੈ ਨਾਲ ਕਰਾ ਰਬਾਨੀ। ਜਾਂ ਤੂੰ ਵਾਲ ਧੁਖਾਏ ਮੇਰਾ ਮੈਨੂੰ ਪਹੁੰਚਾ ਜਾਨੀ। ਇਹ ਦੋ ਚੀਜਾਂ ਸ਼ਾਹ ਬਹਿਰਾਮ ਹੁਣ ਲੈ ਕੇ ਹੋਯਾ ਰਵਾਨਾ। ਉਡੇ ਦੇਵ ਹਵਾ ਵਿਚ ਉਸ ਨੂੰ ਲੈ ਕੇ ਵਲ ਅਸਮਾਨਾਂ। ਸਤ ਦਿਹਾੜੇ ਤੇ ਸਤ ਰਾਤਾਂ ਉਡੇ ਇਕ ਸੇ ਤਾਰੇ। ਅਠਵੇਂ ਦਿਨ ਓਹ ਜਾਂ ਪਹੁੰਚੇ ਸਨ ਇਕ ਪਰਬਤ ਦੀ ਗਾਰੇ। ਸਭ ਪਹਾੜਾਂ ਥੀਂ ਉਹ ਵਡਾ ਪਰਬਤ ਉਚਾ

ਸਾਹੀ। ਉਸ ਦੇ ਵਿਚ ਸੁਨਹਿਰੀ ਨਾਲ ਡੂੰਘੀ ਖੁੰਦਰ ਆਹੀ । ਉਸ ਖੁੰਦਰ ਤੇ ਸ਼ਾਹ ਬਹਿਰਾਮ ਨੂੰ ਦੇਵਾਂ ਖੜ ਪਹੁੰਚਾਇਆ । ਇਹੋ ਸ਼ਹਿਰ ਸਬਦ ਦਾ ਰਾਹ ਹੈ ਬੁਢੇ ਆਖ ਸੁਣ ਸਿਆ ਬਹਿਰਾਮ ਕਹਿਆ ਸ਼ਹਿਰ ਸਬਦ ਦਾ ਇਹੋ ਰਾਹ ਹੈ ਯਾਰੇ। ਏਸ ਖੁੰਦਰ ਉਤੇ ਮੈਨੂੰ ਕਾ ਉਤਾਰੇ। ਤਮਾਮ ਵਿਦਾ ਹੋ ਜ ਕੇ ਮੈਥੀਂ ਮੈਂ ਹੁਣ ਆਪੇ ਜਾਵਾਂ। ਹਰ ਕਿਸਨੂੰ ਘਰ ਦਿਲਬਰ ਦੇ ਨਾ ਹਮ ਰਾਹ ਲੈ ਜਾਵਾਂ। ਓੜਕ ਦੇਵ ਕੀਤੇ ਓਸ ਰਖਸਤ ਘਲੇ ਮੋੜ ਪਿਛੇ ਹਾਂ। ਆਪ ਇਕੱਲਾ ਉਸ ਖੁੰਦਰ ਵਿਚ ਲਜਾ ਵੜਨ ਅਗਾਹਾਂ। ਸਿਰ ਤੇ ਟੋਪੀ ਪੈਰੀਂ ਜੋੜਾ ਆਸਾ ਵਿਚ ਫੜਿਆ। ਲੈ ਕੇ ਨਾਮ ਸਚੇ ਸਾਹਿਬ ਦਾ ਉਸ ਖੁੰਦਰ ਵਿਚ ਵੜਿਆ। ਸੌ ਕਹਾਂ ਵਿਚ ਲੰਮੀ ਖੁੰਦਰ ਡੂੰਘੀ ਘੁੰਮਨਘੇਰੀ। ਅਠੇ ਪਹਿਰ ਹਮੇਸ਼ਾਂ ਰਹਿੰਦੀ ਉਸ ਵਿਚ ਅੰਧ ਹਨੇਰੀ ਦਿਨ ਤੇ ਰਾਤ ਹਮੇਸ਼ਾਂ ਓਸ ਵਿਚ ਦਿਸੇ ਇਕੋ ਜਹਾ ਲਹਿੰਦਾ ਚੜ੍ਹਦਾ ਨਜਰ ਨਾ ਆਵੇ ਖੂਬੀ ਓਸਦੀ ਏਹਾ। ਆਦਮੀਂ ਥੀਂ ਉਸ ਖੁੰਦਰ ਵਿਚ ਜੇ ਕੋਈ ਬੰਦਾ ਜਾਵੇ। ਦਹਿਸ਼ਤ ਨਾਲ ਜਾਏ ਜਿੰਦ ਓਸਦੀ ਰੋ ਰੋ ਕੇ ਮਰ ਜਾਵੇ। ਸ਼ਾਹ ਬਹਿਰਾਮ ਲਗਾ ਫਿਰ ਦੌੜਨ ਫਿਰ ਫਿਰ ਸਜੇ ਖਬੇ ਅੱਗਾ ਪਿੱਛਾ ਨਜਰ ਨਾ ਆਵੇ ਰਾਹ ਨਾ ਕਿਧਰੇ ਲਭੇ ਅਗੇ ਦੇਵਾਂ ਦਾ ਆਂਦਾ ਸੀ ਹੁਣ ਰਹਿ ਗਿਆ ਅਕੱਲਾ। ਕਦਮ ਉਠਾਵਤੇ ਭੈ ਖਾਵੇ ਕਰਦਾ ਅੱਲਾ ਅੱਲਾ, ਪਿੱਛਾ ਯਾਦ ਪਿਆ ਫਿਰ ਉਸਨੂੰ ਕਰਦਾ ਰੋ ਰੋ ਝੇਵੇ। ਮੈਨੂੰ ਦੇਸ ਵਤਨ ਘਰ ਵਿਚੋਂ ਪਾਏ ਇਸ਼ਕ ਬਖੇੜੇ। ਇਕੋ ਲਸ਼ਕਰ ਫੌਜਾਂ ਫੌਜਾਂ ਮੇਰੇ ਨਫਰ ਗੁਲਾਮ ਹਜਾਰਾਂ। ਇਕੋ ਤਾਂ ਰੋਂਦਾ ਰਿਹਾ ਇਕੱਲਾ ਵਿਚ ਪਰਬਤ ਦੀਆਂ ਗਾਰਾਂ। ਮੈਂ ਸੀ ਜਾਤਾ ਇਸ਼ਕ ਸੁਖਾਲਾ ਹੈ ਆਸਾਨ ਕਮਾਵਨ। ਓੜਕ ਜਾਤਾ ਡਿਠਾ ਵਿਚ ਥੀਂ ਹੈ ਚੰਗਾ ਮਰ ਜਾਵਨਾ ਭੇਜ ਰਬਾ ਇਸ ਖੁੰਦਰ ਦੇ ਵਿਚ ਮਲਕੁਤ ਮੌਤ ਜਬਾਨੋ। ਮੌਤ ਆਵੇ ਤੇ ਮੈਂ ਮਰ ਜਾਵਾਂ ਛੁਟੇ ਜਾਨ ਅਸਾਥੋਂ ਨਾ ਹੁਣ ਮੁੜਨ ਦੀ ਤਾਕਤ ਕੋਈ ਨਾ ਹੁਣ ਦਿਸੇ ਅਗਾ। ਵਿਚ ਹਨੇਰ ਘੁੰਮਣ ਘੇਰ ਵਿਚ ਫਿਰ ਰੋਵਨ ਲਗਾ। ਏਸੇ ਹਾਲ ਰਿਹਾ ਸ਼ਾਹਜ਼ਾਦਾ ਰੋਂਦਾ ਕਰ ਕਰ ਕਿਸੇ। ਉਹ ਹਨੇਰੀ ਖੁੰਦਰ ਦੇ ਵਿਚ ਰਾਹ ਨਾ ਕਿਧਰੇ ਦਿਸ਼। ਓੜਕ ਯਾਦ ਆਇਆ ਫਿਰ ਉਸ ਨੂੰ ਅੰਦਰ

ਏਸ ਹੈਰਾਨੀ। ਦੇਵ ਸਫੈਦ ਦਿਤਾ ਸੀ ਜੇਹੜਾ ਉਸ ਸੁਰਮਾ ਸੁਲੇਮਾਨੀ ਉਸ ਸੁਰਮੇਂ ਥੀਂ ਲੈ ਸਲਾਈ ਇਕ ਉਸ ਅੱਖੀ ਪਾਈ ਦਿਸਣ ਲਗਾ ਸ਼ਹਿਰ ਸਬਜ ਤਾਂ ਮੌਲਾ ਆਸ ਪੁਜਾਈ ਡਿਠਾ ਸ਼ਹਿਰ ਸਬਜ ਜਾਂ ਓਸਨੇ ਲਗੀ ਬਹੁਤ ਹੈਰਾਨੀ। ਨਹੀਂ ਸੀ ਹੋਰ ਕੋਈ ਵਿਚ ਦੁਨੀਆਂ ਓਸ ਸ਼ਹਿਰ ਦਾ ਸਾਨੀ ਸੁਲੇਮਾਨ ਪੈਗੰਬਰ ਦੁਨੀਆਂ ਉਤੇ ਓਸ ਬਹਿਸਤ ਦਾ ਨਮੂਨਾ। ਆਪ ਬਣਾਇਆ ਸ਼ਹਿਰ ਅਜਾਇਬ ਹੈ ਬੇਮਿਸਾਲ ਬੇਚੂਨ ਓਸ ਸ਼ਹਿਰ ਵਿਚ ਵਸਨ ਸਭੇ ਹੁਸਨ ਸ਼ਿੰਗਾਰੀਆਂ ਪਰੀਆਂ ਸਿਰ ਤੇ ਪੈਰ ਤੋੜੀ ਉਹ ਰੌਸ਼ਨ ਰੂਪ ਹੁਸਨ ਦੀਆਂ ਪਰੀਆਂ ਸ਼ਾਹ ਬਹਿਰਾਮ ਰਿਹਾ ਦਿਨ ਸਾਰਾ ਫਿਰਦਾ ਵਿਚ ਸ਼ਹਿਰ ਦੇ ਕਰਦਾ ਢੂੰਡ ਹੁਸਨਬਾਨੋ ਦੀ ਅੰਦਰ ਹੋ ਹਰ ਘਰ ਦੇ ਉਸਨੂੰ ਸਭ ਕੁਝ ਨਡਰੀਂ ਆਵੇ ਚਾਨਣ ਵਿਚ ਹਨੇਰੇ। ਪਰ ਉਹ ਖਲੋਤਾ ਦਿਸੇ ਨਾਹੀ ਅਗੇ ਮੇਰੇ ਤੇਰੇ ਏਸ ਤਰਾਂ ਰਿਹਾ ਉਹ ਫਿਰਦਾ ਘਰ ਅਰ ਸਜੇ ਖਬੇ ਪਰ ਸੂਰਤ ਹੁਸਨਬਾਨੋ ਦੀ ਉਸਨੂੰ ਹਰਗਿਜ ਕਿਤੇ ਨਾ ਲਭ ਓੜਕ ਇਕ ਦਿਨ ਜਾ ਵੜਿਆ ਸੀ ਬਾਦਸ਼ਾਹੀ ਗਰਗ ਹੇਸਤ ਦਰਵਾਜੇ ਉਸ ਕਿਲ੍ਹੇ ਦੇ ਬਧੇ ਹੋਏ ਆਸੇ। ਖੁਲ੍ਹ ਗਏ ਦਰਵਾਜੇ ਸਭ ਜਾਂ ਉਸ ਆਸਾ ਲਾਇਆ ਲੰਘ ਗਿਆ ਉਹ ਸਭਨਾਂ ਵਿਚੋਂ ਹਰਗਿਜ ਨੇ ਜਰ ਨਾ ਆਇਆ ਸ਼ੋਰ ਪਿਆ ਵਿਚ ਦੇਵਾ ਪਰੀਆ ਇਹਕੀ ਕੁਦਰਤ ਹੋਈ ਆਪ ਖੁਲ੍ਹ ਗਏ ਦਰਵਾਜੇ ਨਜਰ ਨਾ ਆਯਾ ਕੋਈ। ਉਹ ਜਾਂ ਅੰਦਰ ਦਾਖਲ ਹੋਯਾ ਵਿਚ ਘਰਾਂ ਬਾਦਸ਼ਾਹੀ। ਅਗੇ ਉਸ ਘਰ ਡਿਠੋ ਸੂ ਬਾਗ ਵਡਾ ਬਾਦਸ਼ਾਹੀ। ਹੋਰ ਅਜਿਹਾ ਬਾਗ ਬਹਿਸਤੀ ਨਾ ਡਿਠਾ ਸੀ ਅਗੇ ਉਸ ਵਿਚ ਹੌਜ ਕੌਸਰ ਦੇ ਵਾਂਗ ਨਹਿਰ ਪਈ ਇਕ ਵਗੇ। ਉਪਰ ਨਹਿਰ ਦੇ ਸੀ ਇਕ ਤਖਤ ਜਵਾਹਰੀ ਜੜਿਆ। ਸ਼ਾਹ ਪਰੀਆਂ ਦਾ ਉਸ ਦੇ ਉਤੇ ਨਾਲ ਖੁਸ਼ੀ ਜਾ ਚੜ੍ਹਿਆ। ਪਿਛੋਂ ਉਥੇ ਫੇਰ ਆ ਬੈਠੀ ਸ਼ਾਹਪਰੀ ਇਕ ਰਾਣੀ। ਨਰਗਸ ਬਾਨੋ ਨਾ ਉਸ ਦਾਸੀ ਬੜੀ ਅਸੀਲ ਸੁਣਾਈ। ਸੂਰਤ ਸੀਰਤ ਹੁਸਨਬਾਨੋ ਦੀ ਚੰਨੋ ਦੂਣ ਸਵਾਈ। ਆਪ ਹੈਸੀ ਓਹ ਨਰਗਸ ਬਾਨੋ ਹੁਸਨਬਾਨੋ ਦੀ ਮਾਈ। ਤਖਤ ਉਤੇ ਔਰਤ ਖਾਂਵਦੇ ਜਾਂ ਰਲ ਬੈਠੇ ਦੋਵੇਂ ਨਰਗਸਬਾਨੋ ਨੂੰ ਨਹੀਂ ਨਸੀਹਤ ਕਰਦੀ ਰਾਤ ਦਿਨ ਵਿਚ ਬੰਦਖਾਨੇ

ਕੇ ਹੁਸਨਬਾਨੋ ਨੂੰ ਨਹੀਂ ਨਸੀਹਤ ਕਰਦੀ ਰਾਤ ਦਿਨ ਵਿਚ ਬੰਦਖਾਨੇ ਕਿਉਂ ਹੈ ਬੱਧੀ ਮਰਦੀ। ਇਹ ਗਲ ਸੁਣਕੇ ਨਰਗਸਬਾਨੋ ਦਾਈ ਨੂੰ ਸਦਵਾ ਕੇ। ਭਜੀ ਤਰਫ ਹੁਸਨਬਾਨੋ ਦੇ ਕਹੇ ਨਸੀਹਤ ਜਾਕੇ। ਹੁਸਨਬਾਨੋ ਵਲ ਜਾਂਦਿਆਂ ਆਹੇ ਸਤ ਦਰਵਾਜ਼ ਅਗੇ ਸਤਾ ਉਤੇ ਮੋਮਕਮ ਆਹਕੁਫਲ ਲੋਹੇ ਦੇ ਅਗੇ। ਇਹ ਹਕੀਕਤ ਸ਼ਾਹ ਬਹਿਰਾਮ ਨੇ ਸੁਣਕੇ ਦਿਲ ਵਿਚ ਪਾਈ। ਪੜ੍ਹ ਲਾਹੌਰ ਵਲਾ ਕੁਵੈਤ ਤੁਰਿਆ ਓਹ ਭੀ ਪਿਛੇ ਦਾਈ। ਲਾਹੇ ਕੁਲਫ ਸਤੇ ਦਰਵਾਜੇ ਲੰਘ ਗਈ ਓਹ ਦਾਈ। ਜਿਥੇ ਹੁਸਨਬਾਨੋ ਸੀ ਰਹਿੰਦੀ ਓਹ ਹਵੇਲੀ ਆਈ ਸ਼ਾਹ ਬਹਿਰਾਮ ਭੀ ਪਿਛੇ ਉਸ ਦੇ ਆਯਾ ਚੁਪ ਚੁਪਾਤਾ। ਲੰਘ ਗਿਆ ਓਸ ਦਰਵਾਜੇ ਕਿਨੇ ਨਾ ਡਿਠਾ ਜਾਤਾ। ਡਿਠਾ ਸ਼ਾਹ ਬਹਿਰਾਮ ਇਕ ਅਗੇ ਸੁੰਦਰ ਮਹਿਲ ਰੂਪਹਿਰੀ। ਓਸ ਤੇ ਹੁਸਨਬਾਨੋ ਸੀ ਬੈਠੀ ਓਪਰ ਤਖਤ ਸੁਨਹਿਰੀ। ਪਏ ਹੋਏ ਜ਼ੰਜੀਰ ਸੁਨਹਿਰੀ ਨਾਜਕ ਪੈਰੀਂ ਹਥੀਂ ਦਾਈ ਦੇਣ ਨਸੀਹਤ ਲਗੀ ਦੇਕੇ ਭਲੀਆਂ ਮੱਤੀ ਜਾਂ ਬਹਿਰਾਮ ਹੁਸਨਬਾਨੋ ਵਲ ਕੀਤਾ ਇਕ ਨਜਾਰਾ ਹੋ ਬੇਹੋਸ਼ ਜਿਮੀਂ ਤੇ ਡਿਗਾ ਮਾਰ ਆਲਮ ਦਾ ਨਾਅਰਾ ਇਹੋ ਬੈਠਾ ਦਿਲ ਵਿਚ ਪੜ੍ਹਦਾ ਰੱਬ ਦੀ ਸਿਫਤ ਸੁਨਾਈਂ ਦਾਈ ਬੈਠੀ ਕਰੇ ਨਸੀਹਤ ਹੁਸਨਬਾਨੋ ਦੇ ਤਾਈਂ ਕਹਿੰਦੇ ਹੁਸਨਬਾਨੋ ਤੂੰ ਐਸੀ ਦਾਨਸ਼ਮੰਦ ਸਿਆਣੀ। ਜਾਨ ਪਛਾਣ ਹੁਣ ਕਾਹਨੂੰ ਬਨੀ ਆ ਬੈਠੀ ਅਕਲ ਅੰਞਾਣੀ। ਮਰਦ ਖਾਕੀ ਦੇ ਨਾਲ ਬਚੀ ਤੂੰ ਕਿਉਂ ਯਰਾਨਾ ਲਾਇਆ ਆਪਣੀ ਕੌਮ ਵਿਚੋਂ ਵਰ ਤੈਨੂੰ ਨਾ ਕੋਈ ਹੱਥ ਆਯਾ ਫੇਰ ਹੁਸਨਬਾਨੋ ਨੇ ਕਿਹਾ ਤੂੰ ਸੁਣ ਅਹਿਮਕ ਦਾਈ। ਤੂੰ ਜੋ ਆਤਸ਼ ਦੀ ਹਰ ਵੇਲੇ ਕਰਦੀ ਹੈਂ ਵਡਿਆਈ। ਏਸ ਆਤਸ਼ ਦੀ ਮੇਹਰ ਮੁਹੱਬਤ ਹੁਣ ਮੈਂ ਤੈਨੂੰ ਦਸਾਂ। ਇਸ ਦੀ ਮੁਹੱਬਤ ਵਲੋਂ ਹਰ ਕੋਈ ਆਖੇ ਕਿਸ ਵਲ ਨਸਾਂ। ਸੌ ਵਰ੍ਹਿਆਂ ਜੇ ਪੂਜਾ ਕਰਕੇ ਏਸ ਆਤਸ਼ ਨੂੰ ਪਾਲੇ ਇਕ ਦਿਨ ਪਵੇ ਜੇ ਉਸੇ ਦੇ ਅੰਦਰ ਪਲ ਵਿਚ ਉਸਨੂੰ ਜਾਲੇ ਦਾਈ ਆਖੇ ਸਦਕੇ ਜਾਤੇ ਸੁਖਨ ਤੇਰੇ ਮੈਂ ਸਭੇ। ਪਰ ਇਹ ਮੁਰਾਦ ਤੇਰੀ ਇਕ ਮੈਨੂੰ ਹੁੰਦੀ ਮੂਲ ਨਾ ਲਭੇ। ਦੇਵ ਅਸਾਂ ਵਲ ਪਹੁੰਚ ਨਾ ਸਕੇ ਜੇ ਸੌ ਕਰੇ ਚਲਾਕੀ। ਕੀਕਰ ਮਿਲਸੀ ਆ ਕੇ ਤੈਨੂੰ

ਆਜਜ ਬੰਦਾ ਬਾਕੀ। ਹੁਸਨਬਾਨੋ ਕਹਿੰਦੀ ਸੁਣ ਮਾਏ ਇਸ਼ਕ ਜਿਨ੍ਹਾਂ ਨੂੰ ਲਗੇ ਸੈ ਦਰਯਾ ਪਹਾੜ ਨਾ ਦਿਸਨ ਕੁਝ ਉਹਨਾਂ ਦੇ ਅਗੇ। ਜੇਕਰ ਪਹੁੰਚ ਨਾ ਸਕੇ ਏਥੇ ਵਿਚ ਦੀ ਪਰਬਤ ਝਲਾਂ। ਜਿਤ ਕਿਤਹੀਲੇ ਤਰਫ ਸਜਣ ਦੀ ਮੈਂ ਆਪੇ ਉਠ ਚਲਾਂ। ਮਾਈ ਮੂੰਹ ਨਾ ਮੋੜਾਂ। ਹਰਗਿਜ ਸ਼ਾਹ ਬਹਿਰਾਮ ਦੇ ਵਲੋਂ ਭਾਵੇਂ ਮਾਰ ਸੁਟਣ ਹੁਣ ਮੈਨੂੰ ਮੁੜਾਂ ਨਹੀਂ ਇਸ ਗਲੋਂ। ਦਾਈ ਗਈ ਸੁਨੇਹ ਦੇਕੇ ਦਿਲ ਵਿਚ ਆਤਸ਼ ਭੜ ਕੇ ਮਾਰ ਗਈ ਦਰਵਾਜੇ ਸੁਤੇ ਕੁਲਫ ਲੋਹੇ ਦੇ ਜੜ ਕੇ। ਜਾਂ ਉਹ ਗਈ ਤਾਂ ਸ਼ਾਹ ਬਹਿਰਾਮ ਨੇ ਟੋਪੀ ਸਿਰੋਂ ਉਤਾਰੀ। ਹੁਸਨਬਾਨੋਂ ਨੇ ਸਾਹ ਬਹਿਰਾਮ ਦੀ ਡਿੱਠੀ ਮੂਰਤ ਪਿਆਰੀ ਰੋ ਗਲ ਲਗੇ ਮਿਲੇ ਹੁਣ ਦੋਵੇਂ ਦਿਲਬਰ ਯਾਰ ਵਿਛੁਨੇ। ਦਰਦ ਫਿਰਾਕ ਵਿਛੋੜੇ ਵਲੋਂ ਪਾ ਗਲਵਕੜੀ ਰੁੰਨ। ਹੁਸਨਬਾਨੋ ਕਹੇ ਤੁਧੁ ਝਲਿਆ ਹੈ ਬਹੁ ਦੁਖੁ ਮੇਰੇ ਪਾਰੋਂ। ਹੋਈ ਪਾਕ ਮੁਹੱਬਤ ਤੇਰੀ ਸੱਚਾ ਕੌਲ ਕਰਾਰੋਂ ਜਿਹਾ ਵਫਾ ਤੇਰੇ ਵਿਚ ਡਿਠਾ ਹੋਰ ਕਿਸੇ ਵਿਚ ਨਾਹੀਂ। ਸਦਕੇ ਜਾਵਾਂ ਸੌ ਸੌ ਵਾਰੀ ਆਇਓ ਜੇਹੜੇ ਰਾਹੀਂ। ਕਹੇ ਬਹਿਰਾਮ ਹੈ ਮਾਪਿਆਂ ਤੈਨੂੰ ਬਧਾਂ ਨਾਲ ਜੰਜੀਰਾਂ। ਮੇਰੇ ਕਾਰਨ ਇਹ ਦੁਖ ਤੈਨੂੰ ਹਾਇ ਮੇਰੀਆਂ ਤਕਸੀਰਾਂ। ਜਰਾ ਦੁਖ ਨਾ ਪਹੁੰਚੇ ਤੈਨੂੰ ਮੇਰੀਆਂ ਅੱਖਾਂ ਅੱਗੇ ਮੈਂ ਮਰ ਜਾਵਾਂ ਪਰ ਇਕ ਤੈਨੂੰ ਤੱਤੀ ਵਾ ਨਾ ਲਗੇ। ਬੇ ਦਰਦ ਨਾਜਕ ਪਰੀਏ ਕਿਉਂ ਏਹ ਸੰਗਲ ਮਾਰੇ। ਤਰਸ ਨਾ ਆਯਾ ਬੇ ਤਰਸੇ ਨੂੰ ਹਾਂ ਪਾਪੀ ਹਤਿਆਰੇ।ਏਹ ਗਲ ਕਰਕੇ ਸ਼ਾਹ ਬਹਿਰਾਮ ਨੇ ਰੱਬ ਦਾ ਨਾਮ ਧਿਆਇਆ ਸੰਗਲ ਹੁਸਨਬਾਨੋ ਦੇ ਉਤੇ ਆਸਾ ਦਾ ਛੁਹਾਇਆ। ਪਲ ਵਿੱਚ ਟੁਟ ਗਿਆ ਉਹ ਸੰਗਲ ਸੌ ਟੁਕੜੇ ਹੋ ਝੜਿਆ। ਸਾਹ ਬਹਿਰਾਮ ਫਿਰ ਦੂਜੀ ਵਾਰੀ ਆਸਾ ਹਥ ਵਿਚ ਫੜਿਆ ਚਲਾਇਆ ਦਰਵਾਜੇ ਉਤੇ ਨਾਲ ਖੁਸ਼ੀ ਦਿਲ ਤਾਜ਼ ਝੜ ਪਏ ਕੁਲਫ ਸਭ ਓਵੇਂ ਖੁਲ੍ਹ ਗਏ ਦਰਵਾਜੇ ਇਹ ਗਲ ਕਰਕੇ ਸ਼ਾਹ ਬਹਿਰਾਮ ਨੇ ਮੁੜ ਟੋਪੀ ਸਿਰ ਪਾਈ ਮਰਜੀ ਹੁਸਨਬਾਨੋ ਦੀ ਲੈ ਕੇ ਇਹ ਸਲਾਹ ਬਣਾਈ। ਮੁੜ ਕੇ ਛਿਪ ਗਿਆ ਉਹ ਘਰ ਵਿਚ ਕਰਕੇ ਉਚੀ ਨਾਰਾ ਦਿਉ ਪਰੀਆਂ ਸਭ ਨਠੇ ਓਥੋਂ ਕਰਕੇ ਜੋਰ ਕਰਾਰਾ। ਏਹ ਤਮਾਸ਼ੇ ਦੇਉ ਪਰੀਆਂ ਨੇ ਜਾਂ ਸਭ ਦੇ ਹੈ ਡਿਠੇ ਰੁੰਨੇ ਸ਼ਾਹ ਪਰੀਆਂ ਦੇ

ਅਗੇ ਕਰ ਫਰਿਆਦ ਇਕੱਠੇ। ਇਹ ਅਜੇਹੀ ਆਫਤ ਸ਼ਾਹ ਆਣ ਵੜੇ ਸਰਕਾਰੇ। ਅੱਖੀਂ ਨਜਰ ਨਾ ਆਵੇ ਹਰਗਿਜ ਗੈਬੋਂ ਮਾਰ ਨਾਹਰੇ। ਤੋੜਿਆ ਸੰਗਲ ਹੁਸਨਬਾਨੋ ਦਾ ਪਲ ਵਿਚ ਉਸ ਦੇ ਨਾਰੇ। ਬੰਦ ਆਹੇ ਦਰਵਾਜੇ ਜਿਤਨ ਖੁਲ੍ਹ ਗਏ ਉਹ ਸਾਰੇ। ਇਹ ਗਲ ਸੁਣ ਕੇ ਸ਼ਾਹ ਪਰੀਆਂ ਦੇ ਦਿਲ ਵਿਚ ਖਤਰਾ ਜਾਨਾ। ਕਹਿੰਦਾ ਕਿਹਾ ਜਾਣਾ ਏਥੇ ਹੋਯਾ ਸਰੀਰ ਰਬਾਨਾ ਉਚਰਾ ਨੂੰ ਚਾ ਹੁਸਨਬਾਨੋ ਨੇ ਭੇਜ ਦਿਤੀ ਇਕਰੋਲੀ ਜਾ ਕੇ ਕਹੁ ਮਾਂ ਬਾਪ ਮੇਰੇ ਨੂੰ ਇਹ ਗੱਲ ਹੌਲੀ ਹੌਲੀ ਦੋਵੇਂ ਆਵਣ ਮਾਂ ਪਿਓ ਮੇਰੇ ਨਾਲ ਦਾਈ। ਖੁਸ਼ੀ ਹੋਈ ਅੱਜ ਦਿਲ ਮੇਰੇ ਨੂੰ ਮੌਲਾ ਆਸ ਪੁਜਾਈ। ਸੁਣ ਕੇ ਸ਼ਾਹ ਪਰੀਆਂ ਦਾ ਨਾਲੇ ਨਰਜਸ ਬਾਨੋ ਆਈ ਕੋਲ ਹੁਸਨਬਾਨੋ ਆ ਬੈਠੀ ਨਾਲ ਪਿਆਰ ਦਲਾਸੇ। ਪੁਛਣ ਹੁਸਨਬਾਨੋ ਨੂੰ ਕਿਹਾ ਸੋ ਪਰਾ ਇਕ ਪਾਸੇ ਕਹੁ ਹੁਸਨਬਾਨੋ ਅਜ ਮੈਨੂੰ ਹੋਈ ਲਖ ਲਖ ਸ਼ਾਦੀ। ਸ਼ਾਹ ਬਹਿਰਾਮ ਮੈਨੂੰ ਆ ਮਿਲਿਆ ਦੇਉ ਮੁਬਾਰਕ ਬਾਦੀ। ਐਸਾ ਉਤਸ਼ਾਹ ਯਮਨ ਖੁਦਾ ਨੇ ਸ਼ਾਹ ਬਹਿਰਾਮ ਵਿਚ ਪਾਯਾ। ਲਖ ਕਰੋੜਾਂ ਦੇਵਾਂ ਵਿਚੋਂ ਲੰਘ ਸਲਾਮਤ ਆਯਾ। ਹੋਰ ਸੁਣੋ ਇਕ ਸ਼ਾਹ ਬਹਿਰਾਮ ਤੇ ਕਰਮਵੜਾ ਕਰਤਾਰੀ। ਚੀਕਾਂ ਚਾਰ ਖੁਦਾਨੇ ਦਿਤੀਆਂ ਉਸ ਨੂੰ ਦੌਲਤ ਭਾਰੀ। ਆਸਾ ਟੋਪੀ ਇਕ ਸਲਮਾ ਇਕ ਜੋੜਾ ਸੁਲੇਮਾਨੀ ਪਰੰਬਰ ਦੀ ਹੈ ਉਸਦੇ ਪਾਸ ਨੀਸ਼ਾਨੀ ਬਰਕਤ ਉਨ੍ਹਾਂ ਚਹੁੰ ਚੀਜਾਂ ਦੀ ਜੋ ਚਾਹੇ ਸੋ ਕਰਦਾ। ਚੂਤੀ ਦੁਸਨਨ ਉਸਦੇ ਅਗੇ ਜਰਾ ਨਹੀਂ ਕੋਈ ਅੜਦਾ, ਜੇਕਰ ਹੁਕਮ ਕਰੋ ਹੁਣ ਮੈਨੂੰ ਉਸਨੂੰ ਸਚ ਬੁਲਾਵਾਂ ਹੁਣ ਤੁਸਾਂ ਨੂੰ ਸੂਰਤ ਉਸਦੀ ਜ਼ਹਿਰ ਆਣ ਦਿਖਲਾਖਾਂ। ਮਾਂ ਕਿਹਾ ਕਰ ਹਾਜਰ ਕਰ ਧੀਏ ਉਹ ਜਵਨ ਸ਼ਤਾਬੀ। ਦੇਖਾਂ ਕਿਹੋ ਜਿਹਾ ਹੈ ਜਿਸ ਪਾਈ ਐਡ ਖਰਾਬੀ। ਦੇਖਾਂ ਜੇਕਰ ਦਿਸੇ ਮੈਨੂੰ ਲਾਇਕ ਘਰਾਣੇ ਮੰਨ ਲਵਾਂ ਮੈਂ ਸਿਰ ਪਰ ਉਸਨੂੰ ਬਾਝੋ ਉਜਾਰ ਬਹਾਨੇ ਹੁਸਨਬਾਨੋ ਜਾਂ ਜਾਰਾ ਦਿਲ ਵਿਚ ਹੋਣ ਏਹ ਮੇਰਾ ਕਿਹਾ। ਹੌਲੀ ਹੌਲੀ ਮਾਂ ਮੇਰੀ ਨੇ ਸੁਖਨ ਮੇਰਾ ਇਹ ਮਾਰਿਆ। ਨਾਲ ਖੁਸ਼ੀ ਬਹਿਰਾਮ ਸ਼ਾਹ ਅਗੇ ਹੋਈ ਤੁਰਤ ਸਵਾਲੀ। ਨਿਕਲ ਸ਼ਤਾਬੀ ਬਾਹਰ ਹਜ ਬੇ ਜਾਹਰਾ ਏਹ ਦਖਾਈ ਸ਼ਾਹ ਸੁਣੀ ਜਾਂ ਸਮਝੀ ਇਹ ਹਕੀਕਤ ਸਾਰੀ ਰਖ ਲਈ ਦਸਤਾਰ

ਸ਼ਤਾਬੀ ਟੋਪੀ ਜਿਹੇਂ ਉਤਾਰੀ। ਜ਼ਾਹਿਰ ਹੋ ਬੈਠਾ ਵਿਚ ਮਜਲਸ ਓਵੇਂ ਨਾਲ ਸ਼ਤਾਬੀ। ਉਚ ਸ਼ਾਨ ਬੁਲੰਦ ਸ਼ਤਾਰਾ ਰੌਸ਼ਨ ਮੂੰਹ ਮਹਿਤਾਬੀ। ਸੂਰਤ ਉਸਦੀ ਮਜਲਸੀਆਂ ਨੂੰ ਐਸੀਂ ਨਜ਼ਰੀਂ ਆਈ। ਬਦਲਥੀਂ ਜਿਉਂ ਚੰਦਬਦਰ ਦਾ ਨਿਕਲ ਕਰੇ ਰੁਸ਼ਨਾਈ। ਮਾਪਿਆਂ ਹੁਸਨਬਾਨੋ ਦਿਆਂ ਉਸ ਵਲ ਖੋਲ੍ਹ ਕਜਰਾਜਾ ਤਕਿਆ। ਦੇਖਦਿਆਂ ਹੀ ਤਾਬ ਹੁਸਨ ਦੀ ਝਲ ਨਾ ਕੋਈ ਸਕਿਆ ਦੇਖ ਨਾਂ ਸਕੇ ਸਾਮਰਤਕੇ ਨਜਰਾਂ ਹੇਠਾਂ ਕਰ ਬਹਿੰਦੇ ਆਪਸ ਵਿਚ ਪਰ ਇਕ ਦੂਜੇ ਨੂੰ ਹੌਲੀ ਹੌਲੀ ਕੈਂਹਦੇ ਇਹ ਹੈ ਕੋਈ ਅਸ਼ਫਰ ਹੈ ਸਾਹ ਦਾ ਸੂਰਤ ਦੇ ਲਾਸ਼ਾਨੀ ਨਾਲੇ ਚਟੂੰਚੀ ਜਾਂਦੀ ਇਸ ਵਿਚ ਬਰਕਤ ਹੈ ਸੁਲੇਮਾਨੀ ਜੇਹੀ ਸਿਫਤ ਸੁਣੀ ਸੀ ਇਸਦੇ ਉਹੋ ਜਹੇ ਡਿਠਾ ਸੂਰਤ ਵੰਨ ਹਲੀਮ ਤਬੀਅਤ ਸੁਖਨਜਬਨੋ ਮਿਠਾ। ਪਏ ਪਿਆਸੇ ਦੋਵੇਂ ਕੂਕਣ ਸਮਝ ਜਾਨੀ ਜਾਨਾਂ। ਚਲ ਪਿਆਸ ਇਮਾਮ ਬਖਸ਼ ਤੂੰ ਸਬਰ ਵਸਲ ਦਾ ਪਾਣੀ। ਹੁਸਨਬਾਨੋ ਦਾ ਸ਼ੌਂਕ ਜਾਂ ਡਿਠਾ ਰੋਜ ਬਰੋਜ ਸਵਾਇਆ। ਮਾਪਿਆਂ ਨਾਲ ਸ਼ਤਾਬਾਂ ਉਸਦਾ ਆਣ ਵਿਆਹ ਰਚਾਯਾ। ਹੁਸਨਬਾਨੋ ਤੇ ਸ਼ਾਹ ਬਹਿਰਾਮ ਅਕਦਨਕਾਹ ਕੀਤੇ ਨੇ। ਉਹ ਰੰਗ ਮਹਲ ਉਨ੍ਹਾਂ ਨੂੰ ਚਾਵਿਚ ਦਾਜ ਦਿਤੇ ਨੇ ਔਰਤ ਮਰਦ ਘਰਾਂ ਵਲ ਓਥੇ ਸਭ ਰਖਸਤ ਹੋ ਚਲੇ। ਸ਼ਾਹ ਬਹਿਰਾਮ ਤੇ ਹੁਸਨਬਾਨੋ ਹੁਣ ਦੋਵੇਂ ਰਹੇ ਅਕੇਲੇ ਮਸਾਂ ਮਸਾਂ ਜਾਂ ਸਿਕਦਿਆਂ ਦਾ ਮੁਲ ਖੁਦਾ ਨੇ ਕੀਤਾ। ਸ਼ਰਬਤ ਸ਼ੌਂਕ ਵਸਲ ਦਾ ਦੋਹਾਂ ਚੜ੍ਹ ਸਜੇ ਤੇ ਪੀਤਾ। ਇਹ ਵਿਆਹ ਹੋਇਆ ਖਰਚ ਜਿਸ ਦਿਨ ਨਾਲ ਅਜਿਹੀਆਂ ਸ਼ਾਨਾਂ ਧੁੰਮਾਂ ਏਸ ਵਿਆਹ ਦੀਆਂ ਪਈਆਂ ਅੰਦਰ ਮੁਲਕ ਜਹਾਨਾ।

ਸ਼ਾਹ ਬਹਿਰਾਮ ਦਾ ਹੁਸਨਬਾਨ ਨਾਲ ਵਿਆਹ ਨਾ ਹੋਣਾ

ਜਿਥੋਂ ਤੀਕਰ ਦਿਓ ਪਰੀਆਂ ਦਾ ਮੁਲਕ ਆਹਾ ਬਾਦਸ਼ਾਹ। ਸ਼ਗਨਾਂ ਸੁਣਿਆ ਹੁਸਨਬਾਨੋ ਹੈ ਸ਼ਾਹ ਬਹਿਰਾਮ ਵਿਆਹੀ। ਦਿਓ ਪਰੀਆਂ ਨੂੰ ਆਈ ਜਭਨਾਂ ਗੁਸਾ ਖਾਧਾ। ਕੰਨ ਹੋਵੇ ਜਿਸ ਧਰੀ ਵਿਆਹੀ ਹੋ ਕੇ ਆਦਮ ਜਾਦਾ ਕੁਲਜਮ ਦਰਯਾ ਕਿਤੇ ਉਸਦੇ ਗਿਰਦ ਨਵਾਹੀ। ਜੀਕਰ ਦੇਵ ਆਹਾ ਇਕ ਓਥੇ ਕਰਦਾ ਸੀ ਬਾਦਸ਼ਾਹੀ। ਹੁਸਨਬਾਨੋ ਦੇ ਪਿਓਥੀਂ ਆਹਾ ਉਹ ਜੋਰਾਵਾਰ ਭਾਰ ਪਰ ਇਸ਼ਕ ਹੁਸਨਬਾਨੋ ਫਾ ਉਹ ਭੀ ਰਖਦਾ ਆਹਾ

ਪਿਆਰਾ। ਏਸ ਆਤਸ ਦੀ ਗੈਰਤ ਅੰਦਰ ਜਾਂ ਉਹ ਮੂਜੀ ਸੜਿਆ। ਪੰਜ ਲਖ ਫੌਜ ਦੇਵਾਂ ਦੀ ਲੈ ਸ਼ਹਿਰ ਸ਼ਬਜ ਤੇ ਚੜਿਆ। ਅਗੇ ਸਾਹ ਪਰੀਆਂ ਦਾ ਬੈਠ ਗਿਆ ਵਿਚ ਗਮ ਦੇ। ਔਰਤ ਖਾਵੰਦ ਤੁਰ ਪੈਂਦੇ ਅਗੇ ਸ਼ਾਹ ਬਹਿਰਾਮ ਦੇ। ਦੌਲਤ ਮੁਲਕ ਹਕੂਮਤ ਸਾਡੀ ਖੋਹ ਲਵੇਗੀ ਸਾਰੀ। ਇਹ ਗਲ ਸੁਣਕੇ ਸ਼ਾਹ ਬਹਿਰਾਮ ਨੇ ਖਾਤਰ ਜਮ੍ਹਾਂ ਕਰਾਈ। ਪਰ ਨਾਲ ਸ਼ਤਾਬੀ ਓਸੇ ਵੇਲੇ ਆਤਸ਼ ਜਰਾ ਮੰਗਾਈ ਚਾਹੋਵਾਲ ਚੇਹਾਂ ਦਵਾਂ ਉਪਰ ਅਗ ਧੁਖਾਏ। ਚਾਰੇ ਦਿਓ ਸਣੇ ਸਭ ਲਸ਼ਕਰ ਓਸੇ ਵੇਲੇ ਆਏ। ਦਸ ਲਖ ਦੇਵ ਹੋਏ ਆ ਹਾਜਰ ਕਦਮ ਸਾਲ ਪਹਾੜਾਂ। ਦੇਵਾਂ ਨਾਲ ਜਿਮੀਂ ਪੁਰ ਹੋਈ ਜੰਗਲ ਜੂਹ ਉਜਾੜਾ। ਚਾਰੇ ਦੇਵਚ ਆ ਹਾਜਰ ਹੋਏ ਸ਼ਾਹ ਬਹਿਰਾਮ ਦੇ ਅਗੇ ਜੀਰਕ ਯਾਦ ਕੀਤਾ ਤੁਧ ਸਾਨੂੰ ਬਹਿਕੇ ਪੁਛਣ ਲਗੇ। ਸ਼ਾਹ ਬਹਿਰਾਮ ਕਿਹਾ ਮੈਂ ਇਹ ਤੁਸਾਂ ਨੂੰ ਹੈ ਅਜ ਕਜੀਆ ਪਾਇਆ। ਜੀਕਰਦੇਵ ਮੇਰਾ ਹੈ ਦੁਸ਼ਮਨ ਮੈਨੂੰ ਮਾਰਨ ਆਇਆ। ਦੇਵਾਂ ਕਿਹਾ ਉਸ ਦੁਸ਼ਮਨ ਦਾ ਖੌਫ ਨਾ ਕ ਰ ਤੂੰ ਯਾਰ ਹੈ ਕਿਹਾ ਚੀਜ ਅਸਾਨੇ ਅਗੇ ਜੀਰਕ ਦੇਵ ਵਿਚਾਰਾ। ਚਾਰਦ ਸਣੇ ਬਹਿਰਾਮ ਦੇ ਨਾਲੋਂ ਸ਼ਾਹ ਪਰੀਆਂ ਦਾ ਇਹ ਭੀ ਰਵਾਂ ਹੋਏ ਲੈ ਲਸ਼ਕਰ ਕਟਕੇ ਹਜਾਰ ਦੇਵਾਂ ਦਾ। ਚਾਰੇ ਦੇਵ ਸਣੇ ਜਾਂ ਜੀਕਰ ਜਿੰਦੜੀ ਕਲਮਲ ਆਈ। ਬਾਝ ਲੜਾਈ ਸੁਣਕੇ ਮੂਜੀ ਸਾਰੀ ਹੋਸ ਭੁਲਾਈ। ਕਹਿੰਦਾ ਜੇ ਮੈਂ ਨਸਾਂ ਇਥੋਂ ਵਤਨ ਦੁਰਾਡਾ ਨਠੇ ਨੂੰ ਇਹ ਜਾਣਕੇ ਦਸਣ ਪਿਛੇ ਕਰਨਾ ਸਾਡਾ। ਓੜਕ ਆ ਮੈਦਾਨ ਖਲੋਤਾ ਮਨ ਹਾਰੇ ਦਿਲ ਟੁਟੀ ਦੋਵੇਂ ਲਸ਼ਕਰ ਜਗ ਕਰਦੇ ਆਪਸ ਵਿਚ ਦਲਜੁਟੇ ਗੰਧਕ ਤੇ ਗੰਧਾਲ ਦੋਹਾਂ ਦੀ ਐਸੀ ਧੂੜ ਧੁਮਾਈ। ਉਡਿਆ ਤਾਕ ਜਿਨੀਂ ਦਾ ਛਿਪੀ ਸੂਰਜ ਦੀ ਰੁਸਨਾਈ। ਦੇਵ ਸਫੈਦ ਕੀਤਾ ਜਦ ਹਮਲਾ ਵਿਚ ਮੈਦਾਨ ਲੜਾਈ। ਡਾਢਾ ਲਰਜਾ ਵਾਂਗੂ ਕੜਕੇ ਮਾਰੇ ਸੌ ਸੌ ਦੇਵ ਅਕੱਠਾ ਕਲਾਵ ਫੜਕੇ। ਸ਼ਾਹ ਬਹਿਰਾਮ ਤੇ ਸ਼ਾਹ ਪਰੀਆਂ ਦਾ ਆਦਮੀਆਂ ਵਿਚ ਰਲ ਕੇ ਸ਼ਾਹ ਬਹਿਰਾਮ ਜਿਮੀਂ ਤੇ ਸੁਟਣ ਦੁਸ਼ਮਣ ਨੂੰ ਵਲ ਵਲ ਕੇ ਜਿਉਂ ਜਿਉਂ ਹਮਲਾ ਕਰ ਕਰ ਮਾਰਨ ਦੇਵ ਬਲਾਈ ਨਾਰ। ਰੁਖ ਪਹਾੜ ਜਿਮੀਂ ਦੇ ਡਰਦੇ ਕੰਬਣ ਲਗੇ ਸਾਹੇ। ਫਜਰ ਵੇਲੇ ਸੀ ਪਈ ਲੜਾਈ ਜਾਂ ਦਿਨ ਦੂਜਾ ਚੜ੍ਹਿਆ ਮਾਰ ਲਿਆ

ਜੀਰਕ ਦਾ ਲਸ਼ਕਰ ਜੀਰਕ ਜਿੰਦਾ ਫੜਿਆ। ਦੇਵਾਂ ਮਾਰ ਲਿਆ ਦੇਵਾਂ ਨੂੰ ਇਹ ਗਲ ਸਚੀ ਜਾਨੋ ਪਰ ਫਤਹਿ ਹੋਈ ਜੋ ਨਾਮ ਬਹਿਰਾਮ ਜਗ ਵਿਚ ਰਹੀ ਨਿਸ਼ਾਨੀ ਜਿਥੋਂ ਤੀਕਰ ਦਿਓ ਪਰੀਆਂ ਦੇ ਮੁਲਕ ਆਹਾ ਬਾਦਸ਼ਾਹੀ। ਓਥੋਂ ਤੀਕਰ ਸ਼ਾਹ ਬਹਿਰਾਮ ਦੀ ਫਿਰੀ ਦੁਹਾਈ। ਜਾਂ ਜੀਰਕ ਨੂੰ ਫੜਾਅ ਦੇਨੇ। ਸ਼ਾਹ ਬਹਿਰਾਮ ਦੇ ਅਗੇ ਫੇਰ ਸ਼ਹਿਤਸ਼ਾਹ ਨੇ ਉਸਨੂੰ ਮਾਰਨ ਲਗੀ ਤਰਸ ਆਇਆ ਦਿਲ ਸ਼ਾਹ ਬਹਿਰਾਮ ਦੇ ਬਖਸ਼ ਦਿਤਾ ਉਸ ਤਾਈਂ ਛਡ ਦਿਤਾ ਉਨ ਗਿਆ ਵਤਨ ਨੂੰ ਦੇਂਦਾ ਬਹੁਤ ਦੁਆਈਂ, ਫਿਰ ਮੁੜ ਦੇਵਾ ਸ਼ਾਹ ਬਹਿਰਾਮ ਤੋਂ ਸਾਰਿਆਂ ਰੁਖਸਤ ਮੰਗੀ। ਆਪੋ ਆਪਣੇ ਦਸ ਵਤਨ ਨੂੰ ਗਏ ਬਹਾਦਰ ਜੰਗੀ। ਇਸ ਥੀਂ ਸ਼ਾਹ ਬਹਿਰਾਮ ਨੂੰ ਵਤਨ ਯਾਦ ਪਿਆ ਸੀ ਹਬ ਵਤਨ ਦੀ ਗਲਬ ਹੋਈ ਹੋਇਆ ਜੀ ਉਦਾਸੀ ਨਾਲ ਮਾਪਿਆਂ ਹੁਸਨਬਾਨੋ ਦੇਕਰ ਕਰ ਮਿੱਠੀਆਂ ਗਲਾਂ ਕਹਿੰਦਾ ਹੁਣ ਦਿਲ ਚਾਹੇ ਮੇਰਾ ਵਤਨ ਵਲ ਚਲਾਂ। ਹੁਸਨਬਾਨੋ ਦੇ ਮਾਪਿਆਂ ਸੁਣਕੇ ਏਹ ਗਲ ਜਰਾ ਨਾ ਮੋੜੀ। ਰੁਖਸਤ ਦਿਤੀ ਸ਼ਾਹ ਬਹਿਰਾਮ ਨੇ ਹੁਸਨਬਾਨੋ ਚਾ ਟੋਰੀਂ। ਦੋਹਾਂ ਅਸਵਾਰ ਕੀਤੇ ਨੇ ਵਿਚ ਸੁਨਹਿਰੀ ਡਲੋ ਉਡੇ ਸੀ ਉਹ ਵਿਚ ਹਵਾ ਦੇ ਦੋਵੇਂ ਉਡਨ ਖਟੋਲ। ਜਾ ਆ ਪਹੁੰਚੇ ਸ਼ੈਹਰ ਫਾਰਸ ਵਿਚ ਘਰ ਘਰ ਹੋਈ ਸ਼ਾਦੀ। ਹਰ ਹਰ ਸ਼ਹਿਰੇ ਸ਼ਾਹ ਬਹਿਰਾਮ ਨੂੰ ਮਿਲੀ ਮੁਬਾਰਕ ਬਾਦੀ ਹਸਨਬਾਨੋ ਜਾਂ ਦਾਖਲ ਹੋਈ ਅੰਦਰ ਰੰਗ ਮਹਲਾਂ ਪਰੀ ਵਿਆਹ ਆਦੀ ਸ਼ਹਿਰ ਦੇ ਜਗ ਵਿਚ ਧੁੰਮੀਆਂ ਗਲਾਂ ਰਾਤ ਦਿਨ ਵਿਚ ਐਸਾ ਖੁਸ਼ੀਆਂ ਸ਼ਾਹ ਬਹਿਰਾਮ ਗੁਜਾਰੇ ਅਠੇ ਪਹਿਰ ਇਕੱਠੇ ਖਾਣ ਪੀਵਣ ਯਾਰ ਪਿਆਰੇ।



ਛਾਪਕ–ਸ੍ਰ: ਹਰਦਿਤ ਸਿੰਘ 'ਦੂਆ'
ਵਾਹਿਗੁਰੂ ਪ੍ਰਿੰਟਿੰਗ ਪ੍ਰੈਸ, ੧੪੪, ਬਜ਼ਾਰ ਨੰ: ੬,
ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ